ਵਾਹੁ

ਵਾਹੁ



# ਸ਼੍ਰੀ ਜਪੁਜੀ ਸਾਹਿਬ

## ਸਟੀਕ

~ ਬ੍ਰਹਮਗਿਆਨੀ ਸੰਤ ਹਰਸ਼ਰਨ ਸਿੰਘ ਜੀ ਬੈਜਨਾਥ ਵਾਲੇ ਅਤੇ ਸਤਿਕਾਰਯੋਗ ਸੰਤ ਹਰਜੀ ਜੀ

@naushera.sahib

ਵਾਹੁ

ਵਾਹੁ




ਸਲੋਕੁ ॥ ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥
ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥੧॥

# ਜਪੁਜੀ ਸਾਹਿਬ

| | |
|---|---|
| ੴ | ਇਕ ਉਹ ਸ਼ੁਭ ਆਕਾਰ ਤੋਂ ਰਹਿਤ ਹਸਤੀ। |
| ਸਤਿ ਨਾਮੁ | ਜਿਸਦਾ ਨਾਮ ਸਤ ਹੈ। |
| ਕਰਤਾ ਪੁਰਖੁ | ਜੋ ਕਰਣਹਾਰ ਪੁਰਖ ਹੈ। |
| ਨਿਰਭਉ | ਜੋ ਡਰ ਤੋਂ ਰਹਿਤ ਹੈ। |
| ਨਿਰਵੈਰੁ | ਜੋ ਵੈਰ ਤੋਂ ਵੀ ਰਹਿਤ ਹੈ ਭਾਵ ਕਿਸੇ ਨਾਲ ਵੈਰ ਨਹੀਂ ਕਰਦੇ। |
| ਅਕਾਲ ਮੂਰਤਿ | ਜੋ ਕਾਲ ਤੋਂ ਰਹਿਤ ਹਸਤੀ ਹੈ ਭਾਵ ਕਾਲ ਦੇ ਦਾਇਰੇ ਤੋਂ ਬਾਹਰ ਹੈ। |
| ਅਜੂਨੀ | ਜੋ ਜੂਨਾਂ ਵਿੱਚ ਨਹੀਂ ਆਉਂਦੇ। |
| ਸੈਭੰ | ਜਿਨ੍ਹਾਂ ਨੂੰ ਕਿਸੇ ਨੇ ਪੈਦਾ ਨਹੀਂ ਕੀਤਾ ਭਾਵ ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹਨ। |
| ਗੁਰ ਪ੍ਰਸਾਦਿ ॥ | ਉਹ ਕੇਵਲ ਗੁਰੂ ਕ੍ਰਿਪਾ 'ਤੇ ਹੀ ਮਿਲ ਸਕਦੇ ਹਨ। |
| ॥ ਜਪੁ ॥ | **॥ ਜਪੁ ॥** ਇਹ ਗੁਰੂ ਕੀ ਬਾਣੀ ਗੁਰਮੰਤਰ ਦੇ ਤੁਲ ਹੈ ਇਸ ਬਾਣੀ ਨੂੰ ਰਾਗ ਵਿੱਚ ਪੜ੍ਹਨ ਦਾ ਹੁਕਮ ਨਹੀਂ ਕਿਉਂਕਿ ਇਸਦੇ ਨਾਲ ਰਾਗ ਲਿਖਿਆ ਹੀ ਨਹੀਂ। ਇਸ ਬਾਣੀ ਦਾ ਨਾਮ ਜਪੁ ਹੈ। ਇਸ ਦਾ ਪਾਠ ਜੈਸਾ ਗੁਰ ਮੰਤਰ ਜਪਿਆ ਤੈਸਾ ਹੀ ਇਸ ਦਾ ਪਾਠ ਕਰ ਲਿਆ। ਹੁਣ ਹਜ਼ੂਰ ਅਕਾਲ ਪੁਰਖ ਦੀ ਸ਼ਲਾਘਾ ਆਰੰਭ ਕਰਦੇ ਹਨ। |
| ਆਦਿ ਸਚੁ | ਇਹ ਆਦਿ ਵਿੱਚ ਵੀ ਸਚ ਸਰੂਪ ਅਕਾਲ ਰੂਪ ਹੀ ਸਨ। |
| ਜੁਗਾਦਿ ਸਚੁ ॥ | ਜੁਗਾ ਪ੍ਰਜੰਤ ਵੀ ਇਹ ਸਚ ਅਕਾਲ ਪੁਰਖ ਹੀ ਆ ਰਹੇ ਹਨ। |
| ਹੈ ਭੀ ਸਚੁ | ਇਹ ਹਾਲ ਵਿਚ ਵੀ ਭਾਵ ਇਸ ਸਮੇਂ ਵਿਚ ਵੀ ਸਚ ਰੂਪ ਅਕਾਲ ਪੁਰਖ ਹੀ ਹਨ। |

| | |
|---|---|
| **ਨਾਨਕ ਹੋਸੀ ਭੀ ਸਚੁ ॥੧॥** | ਅੱਗੋਂ ਵੀ ਇਹ ਸਚ ਰੂਪ ਅਕਾਲ ਪੁਰਖ ਹੀ ਰਹਿਣਗੇ। ਆਪ ਫੁਰਮਾ ਰਹੇ ਹਨ॥੧॥ |
| **ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥** | ਆਪ ਫੁਰਮਾਉਂਦੇ ਹਨ ਜਿਸ ਅਕਾਲ ਪੁਰਖ ਨੇ ਇਹ ਸੰਸਾਰ ਦੀ ਰਚਨਾ ਰਚੀ ਹੈ ਇਹ ਸ੍ਰਿਸ਼ਟੀ ਸਾਰੀ ਹੀ ਉਹਨਾਂ ਦੇ ਹੁਕਮ ਵਿੱਚ ਚਲ ਰਹੀ ਹੈ। ਹੋਰ ਕੋਈ ਇਹ ਸੋਚੇ ਕਿ ਮੈਂ ਵੀ ਕੋਈ ਆਪਣੀ ਸੋਚ ਸੋਚ ਕੇ ਹਿੱਸਾ ਪਾਵਾਂ ਤਾਂ ਉਸਦੀ ਕੋਈ ਵੀ ਸੋਚ ਦਖ਼ਲ-ਅੰਦਾਜ਼ ਨਹੀਂ ਹੋ ਸਕਦੀ ਭਾਵੇਂ ਲੱਖਾਂ ਸੋਚਾਂ ਸੋਚੇ। ਉਸ ਦੀ ਸੋਚ ਉਹਨਾਂ ਦੇ ਹੁਕਮ ਵਿਚ ਦਖ਼ਲ-ਅੰਦਾਜ਼ੀ ਨਹੀਂ ਕਰ ਸਕਦੀ। |
| **ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥** | ਆਪ ਫੁਰਮਾਉਂਦੇ ਹਨ ਜੇ ਕੋਈ ਇਹ ਖਿਆਲ ਕਰੇ ਕਿ ਮੇਰੀ ਸੋਚ ਬੇਅਰਥ ਹੈ ਮੈਂ ਚੁੱਪ ਹੀ ਰਹਾਂ ਤੇ ਚੁੱਪ ਹੋਏ ਰਹਿਣਾ ਵੀ ਇਸਦੇ ਵੱਸ ਵਿਚ ਨਹੀਂ ਭਾਵੇਂ ਬਿਲਕੁਲ ਹੀ ਅਡੋਲ ਹੋਣ ਦਾ ਯਤਨ ਕਰੇ ਤੇ ਇਸਦੀ ਮਰਜ਼ੀ ਨਹੀਂ ਚਲ ਸਕਦੀ ਕਿਉਂਕਿ ਇਹ ਹੁਕਮ ਵਿਚ ਹੈ ਆਪਣੀ ਮਰਜ਼ੀ ਨਹੀਂ ਕਰ ਸਕਦਾ। |
| **ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥** | ਆਪ ਹੁਕਮ ਨੂੰ ਪੱਕੀ ਤਰ੍ਹਾਂ ਦ੍ਰਿੜ੍ਹ ਕਰਾਂਦੇ ਹਨ ਅਤੇ ਫੁਰਮਾਉਂਦੇ ਹਨ ਕਿ ਜਿਸ ਨੂੰ ਭੁੱਖ ਲਾ ਕੇ ਭੇਜਿਆ ਹੈ ਇਸ ਜੀਅ ਦੀ ਕੀ ਮਜ਼ਾਲ ਹੈ ਕਿ ਉਸਦੀ ਭੁੱਖ ਉਤਾਰ ਸਕੇ ਭਾਵੇਂ ਪੁਰੀਆਂ ਦੀ ਮਾਇਆ ਪੰਡਾਂ ਦੀਆਂ ਪੰਡਾਂ ਇਸਦੇ ਹਵਾਲੇ ਕਰ ਦੇਵੋ ਤਾਂ ਵੀ ਭੁੱਖ ਨਹੀਂ ਉਤਰੇਗੀ ਭਾਵ ਜੋ ਉਹਨਾਂ ਕੀਤਾ ਹੈ ਉਹ ਹੀ ਇਸ ਦਾ ਰਹੇਗਾ, ਇਹ ਵਿਚ ਕੁਝ ਨਹੀਂ ਕਰ ਸਕਦਾ। |
| **ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥** | ਆਪ ਫੁਰਮਾਉਂਦੇ ਹਨ ਕਿ ਜੇ ਕਿਸੇ ਵਿੱਚ ਹਜ਼ਾਰਾਂ ਤੇ ਲੱਖਾਂ ਸਿਆਣਪਾਂ ਹੋਣ ਤੇ ਆਖੇ ਇਸ ਹੁਕਮ ਵਿਚ ਮੈਂ ਵੀ ਕੋਈ ਹਿੱਸਾ ਪਾਵਾਂ ਜਾਂ ਦਖਲ ਅੰਦਾਜੀ ਕਰਾਂ, ਤਾਂ ਉਸਦੀ ਇੱਕ ਵੀ ਨਹੀਂ ਚਲ |

| | |
|---|---|
| | ਸਕਦੀ ਕਿਉਂਕਿ ਹੁਕਮ ਹੁਕਮ ਹੀ ਹੈ, ਦੂਜਾ ਕੋਈ ਵੀ ਆਪਣੀ ਸਿਆਣਪ ਨਾਲ ਉਸਦੇ ਹੁਕਮ ਵਿਚ ਦਖਲ ਅੰਦਾਜ਼ੀ ਨਹੀਂ ਕਰ ਸਕਦਾ ਤੇ ਨਾ ਹੀ ਉਸਦੀ ਚਲ ਸਕਦੀ ਹੈ। |
| **ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥** | ਜੇ ਕੋਈ ਇਹ ਵਿਚਾਰ ਕਰੇ ਕਿ ਜਦੋਂ ਇਹ ਸਾਰਾ ਸੰਸਾਰ ਹੁਕਮ ਵਿਚ ਹੀ ਚਲ ਰਿਹਾ ਹੈ। ਅਸਾਂ ਇਹ ਮੰਨ ਰੱਖਿਆ ਹੈ ਕਿ ਅਸੀਂ ਸਭ ਕੁਝ ਆਪਣੀ ਮਰਜ਼ੀ ਨਾਲ ਕਰ ਰਹੇ ਹਾਂ ਇਹ ਜੋ ਅਸਾਂ ਝੂਠ ਦੀ ਕੰਧ ਉਸਾਰ ਰੱਖੀ ਹੈ ਇਹ ਕਿਸ ਤਰ੍ਹਾਂ ਢਹਿ ਸਕਦੀ ਹੈ ਤੇ ਅੱਗੇ ਹਜ਼ੂਰ ਦੱਸਦੇ ਹਨ। |
| **ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥** | ਆਪ ਫ਼ੁਰਮਾਉਂਦੇ ਹਨ ਕਿ ਉਹਨਾਂ ਦੇ ਹੁਕਮ ਰਜ਼ਾ ਵਿਚ ਆਪਣੇ ਆਪ ਨੂੰ ਸਮਝੇ ਅਥਵਾ ਜਾਣੇ, ਇਹ ਨਾਲ ਲਿਖ ਦਿੱਤਾ ਹੈ। ਬਾਹਰੋਂ ਠਾਠਾ ਬਾਗਾ ਕਰਦਾ ਹੋਇਆ ਮੈਂ ਮੇਰੀ ਦਾ ਅੱਖਰ ਵਰਤੇ ਪਰੰਤੂ ਦਿਲੋਂ ਇਹ ਸਮਝ ਰੱਖਿਆ ਹੋਵੇ ਕਿ ਮੇਰੇ ਕੁਝ ਇਖਤਿਆਰ ਨਹੀਂ ਹੈ। ਹੋਣਾ ਉਹ ਹੈ ਜੋ ਉਸਦੀ ਰਜ਼ਾ ਹੋਵੇਗੀ ॥੧॥ |
| **ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥** | ਹੁਣ ਹੁਕਮ ਦੇ ਬਾਰੇ ਵਿਆਖਿਆ ਕਰਦੇ ਹਨ ਉਹਨਾਂ ਦੇ ਹੁਕਮ ਨਾਲ ਹੀ ਇਹ ਸੰਸਾਰ ਦੀ ਰਚਨਾ ਰਚੀ ਗਈ ਹੈ ਹੁਕਮ ਦੇ ਬਾਰੇ ਕੁਛ ਵੀ ਕਿਹਾ ਨਹੀਂ ਜਾ ਸਕਦਾ। ਭਾਵ ਹੁਕਮ ਬਹੁਤ ਵੱਡਾ ਹੈ ਤੇ ਕਹਿਣ ਵਾਲਾ ਉਸ ਬਾਰੇ ਬਹੁਤ ਹੀ ਛੋਟਾ ਹੈ। |
| **ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥** | ਉਹਨਾਂ ਦੇ ਹੁਕਮ ਵਿਚ ਹੀ ਸ੍ਰਿਸ਼ਟੀ ਦੇ ਜੀਅ ਪੈਦਾ ਹੁੰਦੇ ਹਨ ਤੇ ਹੁਕਮ ਵਿਚ ਹੀ ਵਡਿਆਈਆਂ ਮਿਲਦੀਆਂ ਹਨ। |
| **ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥** | ਹੁਕਮ ਵਿਚ ਹੀ ਕੁਝ ਉਤਮ ਤੇ ਕੁਝ ਨੀਚ ਬਣਦੇ ਹਨ ਤੇ ਹੁਕਮ ਵਿਚ ਹੀ ਦੁਖ ਸੁਖ ਜੋ ਲਿਖਿਆ ਹੈ ਮਿਲਦਾ ਹੈ। |
| **ਇਕਨਾ ਹੁਕਮੀ ਬਖਸੀਸ** | ਇਕਨਾਂ ਨੂੰ ਹੁਕਮ ਵਿਚ ਬਖਸ਼ਿਸ਼ਾਂ ਮਿਲਦੀਆਂ |

| | |
|---|---|
| **ਇਕਿ ਹੁਕਮੀ ਸਦਾ ਭਵਾਈਅਹਿ ॥** | ਹਨ ਇਕ ਹੁਕਮ ਵਿਚ ਹੀ ਥਾਂ ਥਾਂ ਭਵਾਏ ਜਾਂਦੇ ਹਨ। ਭਾਵ ਇਕ ਥਾਂ ਨਹੀਂ ਟਿਕਦੇ। |
| **ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥** | ਸਭ ਕੋਈ ਉਹਨਾਂ ਦੇ ਹੁਕਮ ਵਿਚ ਹੀ ਚਲ ਰਿਹਾ ਹੈ ਤੇ ਹੁਕਮ ਤੋਂ ਬਾਹਰ ਕੋਈ ਵੀ ਨਹੀਂ ਹੈ। |
| **ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥** | ਆਪ ਜੀ ਫੁਰਮਾਉਂਦੇ ਹਨ ਜੇਕਰ ਇਸਨੂੰ ਹੁਕਮ ਦੀ ਲਖਤਾ ਹੋ ਜਾਏ ਤਾਂ ਇਸਦੀ ਹਉਮੈ ਨਹੀਂ ਰਹਿੰਦੀ। ਭਾਵ ਮੈਂ ਮੇਰੀ ਹੀ ਖ਼ਤਮ ਹੋ ਜਾਂਦੀ ਹੈ, ਕਹਿਣ ਮਾਤਰ ਹੀ ਰਹਿ ਜਾਂਦੀ ਹੈ। ਭਾਵ ਅੰਦਰੋਂ ਹਉਮੈ ਤੋਂ ਮੁਕਤ ਹੋ ਜਾਂਦਾ ਹੈ। |
| **ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥** | ਆਪ ਫੁਰਮਾਉਂਦੇ ਹਨ ਉਹਨਾਂ ਦੀਆਂ ਸਿਫ਼ਤਾਂ ਨੂੰ ਕੌਣ ਗਾ ਸਕਦਾ ਹੈ। ਇਹ ਤਾਕਤ ਕਿਸੇ ਤਾਕਤ ਵਾਲੇ ਵਿਚ ਨਹੀਂ ਹੈ, ਕਿ ਉਹ ਆਪਣੀ ਤਾਕਤ ਨਾਲ ਉਹਨਾਂ ਦੀਆਂ ਸਾਰੀਆਂ ਸਿਫ਼ਤਾਂ ਨੂੰ ਗਾ ਸਕੇ। |
| **ਗਾਵੈ ਕੋ ਦਾਤਿ ਜਾਣੈ ਨੀਸਾਣੁ ॥** | ਜਿਹੜੀਆਂ ਉਹਨਾਂ ਦੀਆਂ ਦਾਤਾਂ ਦੇ ਨਿਸਾਣ ਹਨ ਕੋਈ ਗਾਣਾ ਚਾਹੇ ਤੇ ਕੌਣ ਹੈ ਜਿਹੜਾ ਉਹਨੂੰ ਗਾ ਸਕੇ। ਭਾਵ ਉਹ ਬੇਅੰਤ ਹਨ। |
| **ਗਾਵੈ ਕੋ ਗੁਣ ਵਡਿਆਈਆ ਚਾਰ ॥** | ਉਹਨਾਂ ਦੇ ਏਨੇ ਗੁਣ ਤੇ ਸੁੰਦਰ ਵਡਿਆਈਆਂ ਹਨ ਉਨ੍ਹਾਂ ਨੂੰ ਕੌਣ ਗਾ ਸਕਦਾ ਹੈ। |
| **ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥** | ਉਹਨਾਂ ਦੀਆਂ ਕਰੜੀਆਂ ਵਿਦਿਆ ਦੇ ਵਿਚਾਰ ਨੂੰ ਕੌਣ ਗਾ ਸਕਦਾ ਹੈ। |
| **ਗਾਵੈ ਕੋ ਸਾਜਿ ਕਰੇ ਤਨੁ ਖੇਹ ॥** | ਉਹ ਆਪ ਹੀ ਮਿੱਟੀ ਤੋਂ ਤਨ ਸਾਜਦਾ ਹੈ ਤੇ ਫਿਰ ਮਿੱਟੀ ਨਾਲ ਹੀ ਮਿਲਾ ਕੇ ਖੇਹ ਕਰ ਦਿੰਦਾ ਹੈ। ਇਤਨੀ ਵੱਡੀ ਕਰਨੀ ਨੂੰ ਕੌਣ ਗਾ ਸਕਦਾ ਹੈ। |
| **ਗਾਵੈ ਕੋ ਜੀਅ ਲੈ ਫਿਰਿ ਦੇਹ ॥** | ਆਪ ਹੀ ਦਿਤੇ ਜੀਅ ਲੈ ਲੈਂਦਾ ਹੈ ਅਤੇ ਆਪ ਹੀ ਫਿਰ ਹੋਰ ਦੇ ਦਿੰਦਾ ਹੈ। ਇਸ ਵਡਿਆਈ ਨੂੰ ਕੌਣ ਗਾ ਸਕਦਾ ਹੈ। |
| **ਗਾਵੈ ਕੋ ਜਾਪੈ ਦਿਸੈ ਦੂਰਿ ॥** | ਇਹ ਕੌਣ ਗਾ ਸਕਦਾ ਹੈ ਕਿ ਨੇੜੇ ਤੋਂ ਨੇੜੇ ਵੀ ਜਾਪਦੇ ਹਨ ਅਤੇ ਦੂਰ ਤੋਂ ਦੂਰ ਵੀ ਦੱਸੇ ਜਾਂਦੇ ਹਨ। |

| | |
|---|---|
| **ਗਾਵੈ ਕੋ ਵੇਖੈ ਹਾਦਰਾ ਹਦੂਰਿ ॥** | ਇਸ ਨੂੰ ਕੌਣ ਗਾ ਸਕਦਾ ਹੈ ਕਿ ਸਾਰਿਆਂ ਦੀ ਕਾਰ ਨੂੰ ਹਾਜ਼ਰਾ ਹਜ਼ੂਰ ਹੋ ਕੇ ਵੇਖ ਰਹੇ ਹਨ। |
| **ਕਥਨਾ ਕਥੀ ਨ ਆਵੈ ਤੋਟਿ ॥** | ਜੇ ਕੋਈ ਉਹਨਾਂ ਦੀਆਂ ਵਡਿਆਈਆਂ ਨੂੰ ਕਥਨ ਕਰਨ ਲੱਗੇ ਨਾ ਉਹ ਮੁੱਕ ਸਕਦੀਆਂ ਹਨ ਤੇ ਨਾ ਹੀ ਤੋਟ ਆ ਸਕਦੀ ਹੈ। |
| **ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥** | ਕਰੋੜਾਂ ਦੇ ਕਰੋੜ ਹੀ ਕਥ ਰਹੇ ਹਨ ਪਰੰਤੂ ਉਹ ਏਨੀਆਂ ਬੇਅੰਤ ਹਨ ਕਿ ਮੁਕਦੀਆਂ ਹੀ ਨਹੀਂ। |
| **ਦੇਦਾ ਦੇ ਲੈਦੇ ਥਕਿ ਪਾਹਿ ॥** | ਦੇਣ ਵਾਲਾ ਦੇਈ ਜਾ ਰਿਹਾ ਹੈ ਪਰ ਦਾਤਾਂ ਮੁੱਕ ਨਹੀਂ ਰਹੀਆਂ ਲੈਣ ਵਾਲੇ ਲੈ ਲੈ ਕੇ ਥੱਕ ਗਏ ਹਨ। |
| **ਜੁਗਾ ਜੁਗੰਤਰਿ ਖਾਹੀ ਖਾਹਿ ॥** | ਉਹ ਜੁਗਾਂ ਪ੍ਰਜੰਤ ਖਾਂਦੇ ਚਲੇ ਆ ਰਹੇ ਹਨ। |
| **ਹੁਕਮੀ ਹੁਕਮੁ ਚਲਾਏ ਰਾਹੁ ॥** | ਸਾਰੇ ਜੀਅ ਹੀ ਉਸ ਦੇ ਹੁਕਮ ਰੂਪੀ ਰਸਤੇ 'ਤੇ ਚਲ ਰਹੇ ਹਨ। |
| **ਨਾਨਕ ਵਿਗਸੈ ਵੇਪਰਵਾਹੁ ॥੩॥** | ਹਜ਼ੂਰ ਫੁਰਮਾਉਂਦੇ ਹਨ ਉਹ ਬੇਪ੍ਰਵਾਹ ਸਾਰੀ ਰਚਨਾ ਦੇ ਰਚੇ ਤਮਾਸ਼ੇ ਨੂੰ ਵੇਖ ਕੇ ਪ੍ਰਸੰਨ ਹੋ ਰਹੇ ਹਨ ॥੩॥ |
| **ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥** | ਉਹ ਸਾਹਿਬ ਆਪ ਭੀ ਸੱਚਾ ਹੈ ਤੇ ਉਸਦਾ ਨਾਮ ਵੀ ਸੱਚਾ ਹੈ। ਉਸਨੂੰ ਸੰਸਾਰ ਦੇ ਜੀਅ ਕਈ ਪ੍ਰਕਾਰ ਦੀਆਂ ਬੋਲੀਆਂ ਵਿਚ ਯਾਦ ਕਰਦੇ ਹਨ। |
| **ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥** | ਬੇਨਤੀਆਂ ਕਰਦੇ ਹਨ ਅਤੇ ਮੰਗਦੇ ਹਨ ਕਿ ਸਾਨੂੰ ਇਹ ਦੇਵੋ, ਇਹ ਦੇਵੋ। ਉਹ ਦਾਤਾ ਸਭ ਨੂੰ ਦਾਤਾਂ ਬਖਸ਼ਦਾ ਹੈ। |
| **ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥** | ਫਿਰ ਉਹਨਾਂ ਅੱਗੇ ਕੀ ਭੇਟਾ ਰਖੀਏ ਕਿ ਜਿਥੋਂ ਇਹ ਦਾਤਾਂ ਆ ਰਹੀਆਂ ਹਨ ਕਿ ਉਸ ਦਰਬਾਰ ਦਾ ਦਰਸ਼ਨ ਹੋ ਜਾਏ। |
| **ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥** | ਮੂੰਹੋਂ ਕਿਸ ਤਰ੍ਹਾਂ ਦੇ ਮਿੱਠੇ ਬੋਲ ਬੋਲੀਏ ਕਿ ਉਹ ਸਾਡੇ ਨਾਲ ਪਿਆਰ ਕਰਨ। ਫਿਰ ਆਪ ਹੀ ਦਸਦੇ ਹਨ ਕਿ ਜੇ ਉਸਦਾ ਦਰਬਾਰ ਦੇਖਣਾ ਚਾਹੁੰਦੇ ਹੋ ਤਾਂ। |
| **ਅੰਮ੍ਰਿਤ ਵੇਲਾ ਸਚੁ ਨਾਉ** | ਅੰਮ੍ਰਿਤ ਵੇਲੇ ਇਸ਼ਨਾਨ ਪਾਣੀ ਕਰਕੇ ਤੇ ਉਹ ਸੱਚੇ |

| | |
|---|---|
| ਵਡਿਆਈ ਵੀਚਾਰੁ ॥ | ਨਾਮ ਦੀ ਸ਼ਲਾਘਾ ਅਤੇ ਜਪਨ ਕਰੋ ਤਾਂ ਫਿਰ ਉਸਦਾ ਦਰਬਾਰ ਵੀ ਦਿਸ ਪੈਂਦਾ ਹੈ। |
| ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ | ਇਹ ਜੋ ਸਰੀਰ ਰੂਪੀ ਕਪੜਾ ਸਾਨੂੰ ਮਿਲਿਆ ਹੈ ਇਹ ਕੋਈ ਬੜੇ ਸ਼ੁਭ ਕਰਮਾਂ ਕਰਕੇ ਮਿਲਿਆ ਹੈ ਇਸਦਾ ਉਧਾਰ ਅਥਵਾ ਮੋਖ ਤਾਂ ਪ੍ਰਾਪਤ ਹੁੰਦਾ ਹੈ ਜੇ ਉਸਦੀ ਮਿਹਰ ਦੀ ਨਦਰ ਹੋਵੇ। |
| ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥ | ਹਜ਼ੂਰ ਫ਼ੁਰਮਾਉਂਦੇ ਹਨ ਕਿ ਇਸ ਤਰ੍ਹਾਂ ਜਾਣਿਆ ਜਾਂਦਾ ਹੈ ਕਿ ਜੋ ਸੱਚ ਰੂਪ ਸਚਿਆਰ ਹਨ, ਸਭ ਕੁਝ ਉਹਨਾਂ ਦੇ ਹੀ ਇਖਤਿਆਰ ਵਿਚ ਹੈ ॥੪॥ |
| ਥਾਪਿਆ ਨ ਜਾਇ ਕੀਤਾ ਨ ਹੋਇ ॥ | ਉਸ ਅਕਾਲ ਪੁਰਖ ਨੂੰ ਨਾ ਤਾਂ ਕਿਸੇ ਥਾਪਿਆ ਹੈ ਭਾਵ ਕਿ ਕਿਸੇ ਦਾ ਬਣਾਇਆ ਨਹੀਂ ਬਣਿਆ ਅਤੇ ਨਾ ਹੀ ਕਿਸੇ ਦਾ ਕੀਤਾ ਹੋਇਆ ਹੋਇਆ। ਤੇ ਨਾ ਹੀ ਕੋਈ ਉਸਨੂੰ ਕਰਨ ਵਾਲਾ ਹੈ। |
| ਆਪੇ ਆਪਿ ਨਿਰੰਜਨੁ ਸੋਇ ॥ | ਉਹ ਨਿਰੰਜਨ ਪੁਰਖ ਆਪਣੇ ਆਪ ਤੋਂ ਹੀ ਪ੍ਰਕਾਸ਼ ਮਾਨ ਹੈ। ਭਾਵ ਕਿਸੇ ਨੇ ਬਣਾਇਆ ਨਹੀਂ ਹੈ। |
| ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥ | ਜਿਸ ਨੇ ਵੀ ਉਹਨਾਂ ਨੂੰ ਅਰਾਧਿਆ ਹੈ ਉਸ ਨੂੰ ਵਡਿਆਈ ਅਤੇ ਮਾਣ ਪ੍ਰਾਪਤ ਹੋਇਆ ਹੈ। |
| ਨਾਨਕ ਗਾਵੀਐ ਗੁਣੀ ਨਿਧਾਨੁ ॥ | ਹਜ਼ੂਰ ਫੁਰਮਾਉਂਦੇ ਹਨ ਕਿ ਉਹ ਅਕਾਲ ਪੁਰਖ ਜੋ ਗੁਣਾਂ ਦਾ ਖਜ਼ਾਨਾ ਹਨ, ਉਸ ਦਾ ਜਸ ਕਰਦੇ ਹੀ ਰਹੀਏ। |
| ਗਾਵੀਐ ਸੁਣੀਐ ਮਨਿ ਰਖੀਐ ਭਾਉ ॥ | ਉਹਨਾਂ ਦਾ ਜਸ ਗਾਵੀਏ ਅਤੇ ਸੁਣੀਏ ਅਤੇ ਮਨ ਵਿਚ ਉਹਨਾਂ ਦਾ ਪਿਆਰ ਵਸਾਈਏ। |
| ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥ | ਤਾਂ ਉਸਦੇ ਦੁਖ ਦੂਰ ਹੋ ਜਾਣਗੇ, ਸੁਖ ਘਰ ਆ ਵੱਸਣਗੇ। |
| ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ | ਇਥੇ ਗੁਰਮੁਖ ਗੁਰੂ ਨੂੰ ਕਿਹਾ ਹੈ ਗੁਰੂ ਹੀ ਰਚਨਾ ਰਚ ਕੇ ਬੋਲ ਰਿਹਾ ਹੈ ਅਤੇ ਗੁਰੂ ਭਾਵ ਧਰਮ ਗ੍ਰੰਥ ਰਚ ਕੇ ਪਾਠ ਕਰ ਰਿਹਾ ਹੈ ਅਤੇ ਹਰ ਥਾਂ ਸਮਾਇਆ ਹੋਇਆ ਹੈ, ਭਾਵ ਗੁਰੂ ਪ੍ਰਮੇਸ਼ਰ ਹੀ ਹੈ ਭਾਵ ਨਿਰਗੁਨ ਨੇ ਹੀ ਸਰਗੁਨ ਰੂਪ ਧਾਰਿਆ ਹੈ। |

| | |
|---|---|
| **ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥** | ਗੁਰੂ ਹੀ ਸ਼ਿਵਜੀ ਹਨ, ਗੁਰੂ ਹੀ ਧਰਤੀ ਦੇ ਰਖਸ਼ਸ਼ ਵਿਸ਼ਨ ਜੀ ਤੇ ਗੁਰੂ ਹੀ ਬਰਮਾ ਤੇ ਗੁਰੂ ਹੀ ਪਾਰਬਤੀ ਮਾਈ ਹਨ। |
| **ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥** | ਜੇ ਕੁਝ ਮੈਂ ਜਾਣਦਾ ਹੋਵਾਂ ਤਾਂ ਆਖਾਂ ਨਾ। ਉਹ ਸਿਫਤਾਂ ਦੇ ਭੰਡਾਰ ਹਨ ਜਿਸ ਭੰਡਾਰ ਬਾਰੇ ਕੁਝ ਕਹਿਆ ਹੀ ਨਹੀਂ ਜਾ ਸਕਦਾ। |
| **ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥** | ਹੇ ਗੁਰੂ ਜੀ! ਮੈਨੂੰ ਇਕ ਇਹ ਸੋਝੀ ਬਖਸ਼ੋ ਜੋ ਅਕਾਲ ਪੁਰਖ ਸਾਰਿਆਂ ਦਾ ਦਾਤਾ ਹੈ, ਉਹ ਮੈਨੂੰ ਨਾ ਵਿਸਰੇ ॥੫॥ |
| **ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥** | ਤੀਰਥਾਂ 'ਤੇ ਨਾਵਣਾ ਤਾਂ ਹੀ ਸਫਲ ਹੈ ਜੇ ਉਸ ਪ੍ਰਮੇਸ਼ਰ ਨੂੰ ਭੀ ਭਾਵੇ ਭਾਵ ਚੰਗਾ ਲੱਗੇ। ਜੇ ਉਸਨੂੰ ਨਾ ਭਾਵੇ ਤੇ ਨਹਾ ਕੇ ਕੀ ਕਰਨਾ ਹੈ। |
| **ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥** | ਜਿੰਨੀ ਵੀ ਸ੍ਰਿਸ਼ਟੀ ਦੀ ਰਚਨਾ ਨਜ਼ਰ ਆ ਰਹੀ ਹੈ ਬਿਨਾਂ ਕਰਮਾਂ ਤੋਂ ਕਿਸੇ ਨੂੰ ਕਿਆ ਮਿਲਿਆ ਹੈ। |
| **ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥** | ਗੁਰਾਂ ਦੀ ਮਤ ਵਿਚ ਰਤਨ ਜਵਾਹਰ ਤੇ ਹੀਰੇ ਭਰੇ ਹੋਏ ਹਨ। ਜੇ ਕੋਈ ਉਹਨਾਂ ਦੀ ਸਿਖਿਆ ਸੁਣੇ ਅਤੇ ਕਮਾਏ ਤਾਂ ਉਹ ਉਸਨੂੰ ਪ੍ਰਾਪਤ ਹੁੰਦੇ ਹਨ। |
| **ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥** | ਹੇ ਗੁਰੂ ਜੀ! ਮੈਨੂੰ ਇਕ ਇਹ ਸੋਝੀ ਬਖਸ਼ੋ ਜੋ ਅਕਾਲ ਪੁਰਖ ਸਾਰਿਆਂ ਦਾ ਦਾਤਾ ਹੈ ਉਹ ਮੈਨੂੰ ਨਾ ਵਿਸਰੇ ॥੬॥ |
| **ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥** | ਜੇ ਕਿਸੇ ਦੀ ਉਮਰ ਚਾਰ ਜੁਗ ਜਿੰਨੀ ਹੋ ਜਾਏ, ਹੋਰ ਦਸ ਗੁਣਾਂ ਭੀ ਵੱਧ ਜਾਏ ਭਾਵ ਚਾਲੀ ਜੁਗ ਤੱਕ ਹੋ ਜਾਵੇ। |
| **ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥** | ਨੌਂ ਖੰਡ ਪ੍ਰਿਥਵੀ ਵਿਚ ਉਸਨੂੰ ਸਾਰੇ ਜਾਣਦੇ ਹੋਣ ਤੇ ਸਾਰੇ ਉਸਦੇ ਨਾਲ ਤੁਰਨ ਵਿਚ ਖੁਸ਼ੀ (ਪ੍ਰਸੰਨਤਾ) ਮਹਿਸੂਸ ਕਰਨ ਭਾਵ ਇਤਨੇ ਵੱਡੇ ਪ੍ਰਤਾਪ ਵਾਲਾ ਹੋਵੇ। |

**ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥**

ਆਪਣਾ ਨਾਉ ਚੰਗੇ ਤੋਂ ਚੰਗਾ ਰਖਾ ਲਏ ਤੇ ਸਾਰੇ ਜਗ ਪਾਸੋਂ ਉਪਮਾ ਅਤੇ ਜਸ ਪ੍ਰਾਪਤ ਕੀਤਾ ਹੋਵੇ।

**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥**

ਪ੍ਰੰਤੂ ਜੇ ਉਹ ਅਕਾਲ ਪੁਰਖ ਦੀ ਨਿਗਾਹ ਵਿਚ ਪ੍ਰਵਾਨ ਨਹੀਂ ਹੋਇਆ ਤਾਂ ਉਸਦੀ ਅੱਗੇ ਕਿਸੇ ਵੀ ਵਾਤ ਹੀ ਨਹੀਂ ਪੁੱਛਣੀ।

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥**

ਪ੍ਰਮੇਸ਼ਰ ਨੇ ਇਤਨੇ ਕੀੜੇ ਪੈਦਾ ਕੀਤੇ ਹੋਏ ਹਨ ਉਹਨਾਂ ਵਿਚੋਂ ਉਹ ਭੀ ਇਕ ਕੀੜਾ ਹੀ ਹੈ ਸਗੋਂ ਜਿਹੜੇ ਆਪ ਦੋਸ਼ੀ ਹਨ ਉਹ ਵੀ ਉਸਦੇ ਉਤੇ ਦੋਸ਼ ਲਾਵਣਗੇ। ਭਾਵੇਂ ਉਹ ਕਿੱਡਾ ਵੱਡਾ ਹੈ ਪਰੰਤੂ ਮਹਾਰਾਜ ਜੀ ਦੀ ਨਿਗਾਹ ਵਿਚ ਪ੍ਰਵਾਨ ਨਹੀਂ ਹੋਇਆ।

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥**

ਹਜ਼ੂਰ ਫੁਰਮਾਉਂਦੇ ਹਨ ਕਿ ਉਹ ਅਕਾਲ ਪੁਰਖ ਨਿਗੁਣਿਆਂ ਨੂੰ ਗੁਣ ਬਖਸ਼ਦੇ ਹਨ ਅਤੇ ਗੁਣ ਵਾਲਿਆਂ ਨੂੰ ਹੋਰ ਗੁਣ ਦੇ ਕੇ ਵੱਡੇ ਗੁਣੀ ਬਣਾਉਂਦੇ ਹਨ।

**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥**

ਐਸਾ ਕੋਈ ਸੁਝਦਾ ਨਹੀਂ ਕਿ ਜਿਹੜਾ ਉਹਨਾਂ ਨੂੰ ਭੀ ਗੁਣ ਦੇਣ ਵਾਲਾ ਹੋਵੇ ॥੭॥ ਸੁਣਿਐ ਦੀਆਂ ਚਾਰੇ ਪਉੜੀਆਂ ਦਾ ਇਹ ਹੀ ਰਹਾਉ ਹੈ ਕਿ ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥ ਜਿਸਦਾ ਭਾਵ ਇਹ ਹੈ ਕਿ ਆਪ ਫੁਰਮਾਉਂਦੇ ਹਨ ਕਿ ਭਗਤਾਂ ਨੂੰ ਸਦਾ ਹੀ ਖ਼ੁਸ਼ੀ ਬਣੀ ਰਹਿੰਦੀ ਹੈ ਕਿ ਜਿਸਦੀ ਅਸੀਂ ਭਗਤੀ ਕਰ ਰਹੇ ਹਾਂ ਉਹ ਦੁੱਖਾਂ ਅਤੇ ਪਾਪਾਂ ਦਾ ਨਾਸ ਕਰਨ ਵਾਲਾ ਹੈ। ਇਥੋਂ ਹੀ ਅੱਗੇ ਅਰਥ ਸ਼ੁਰੂ ਹੁੰਦਾ ਹੈ।

**ਸੁਣਿਐ ਸਿਧ ਪੀਰ ਸੁਰਿ ਨਾਥ ॥**

ਭਗਤ ਕਹਿੰਦੇ ਹਨ ਜਿਸਦੀ ਅਸੀਂ ਭਗਤੀ ਕਰ ਰਹੇ ਹਾਂ ਉਸਦੇ ਬਾਰੇ ਸੁਣਿਆ ਹੈ ਕਿ ਉਸਦੀ ਭਗਤੀ ਕਰਕੇ ਕੋਈ ਸਿੱਧ, ਕੋਈ ਪੀਰ, ਕੋਈ ਦੇਵਤਾ ਤੇ ਕੋਈ ਨਾਥ ਬਣ ਗਿਆ ਹੈ।

**ਸੁਣਿਐ ਧਰਤਿ ਧਵਲ ਆਕਾਸ ॥**

ਭਗਤਾਂ ਨੇ ਇਹ ਭੀ ਸੁਣਿਆ ਹੈ ਕਿ ਜਿਸਦੀ ਅਸੀਂ ਭਗਤੀ ਕਰ ਰਹੇ ਹਾਂ, ਉਸ ਸਮਰੱਥ ਨੇ

| | |
|---|---|
| | ਧਰਤੀ ਤੇ ਧਰਤੀ ਨੂੰ ਚੁੱਕਣ ਵਾਲਾ ਧਵਲ ਅਤੇ ਆਕਾਸ਼ ਬਣਾਏ ਹਨ। |
| **ਸੁਣਿਐ ਦੀਪ ਲੋਅ ਪਾਤਾਲ ॥** | ਭਗਤਾਂ ਨੇ ਇਹ ਭੀ ਸੁਣਿਆ ਹੈ ਕਿ ਜਿਸਦੀ ਅਸੀਂ ਭਗਤੀ ਕਰ ਰਹੇ ਹਾਂ ਉਸ ਨੇ ਸੱਤ ਦੀਪ ਤੇ ਤਿੰਨ ਲੋਕ ਅਤੇ ਸੱਤ ਪਾਤਾਲ ਭੀ ਥਾਪਿ ਰਖੇ ਹਨ। |
| **ਸੁਣਿਐ ਪੋਹਿ ਨ ਸਕੈ ਕਾਲੁ ॥** | ਭਗਤਾਂ ਨੇ ਸੁਣਿਆ ਹੈ ਕਿ ਉਹਨਾਂ ਦੀ ਭਗਤੀ ਕਰਨ ਵਾਲਿਆਂ ਨੂੰ ਕਾਲ ਭੀ ਪੋਹਿ ਨਹੀਂ ਸਕਦਾ। |
| **ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥** | ਹਜ਼ੂਰ ਫੁਰਮਾਉਂਦੇ ਹਨ ਕਿ ਭਗਤਾਂ ਨੂੰ ਸਦਾ ਹੀ ਪ੍ਰਸੰਨਤਾ ਬਣੀ ਰਹਿੰਦੀ ਹੈ ਕਿ ਜਿਹੜਾ ਏਡਾ ਵੱਡਾ ਜੋ ਸਮਰੱਥ ਹੈ, ਜੋ ਚਾਹੇ ਕਰ ਸਕਦਾ ਹੈ, ਉਹਨਾਂ ਦੀ ਸ਼ਕਤੀ ਨੇ ਏਨਾ ਕੁਝ ਰਚਿਆ ਤੇ ਬਣਾਇਆ ਹੈ ਅਤੇ ਦੁਖਾਂ ਤੇ ਪਾਪਾਂ ਦਾ ਨਾਸ ਕਰਨ ਵਾਲਾ ਹੈ ॥੮॥ |
| **ਸੁਣਿਐ ਈਸਰੁ ਬਰਮਾ ਇੰਦੁ ॥** | ਉਹਨਾਂ ਹੀ ਸ਼ਿਵਜੀ, ਬਰਮਾ ਅਤੇ ਇੰਦਰ ਨੂੰ ਥਾਪਿਆ ਹੈ ਭਾਵ ਉਹਨਾਂ ਦੇ ਬਣਾਏ ਹੋਏ ਹਨ ਇਹ ਭਗਤਾਂ ਨੇ ਸੁਣਿਆ ਹੈ। |
| **ਸੁਣਿਐ ਮੁਖਿ ਸਾਲਾਹਣ ਮੰਦੁ ॥** | ਭਗਤਾਂ ਨੇ ਸੁਣਿਆ ਹੈ ਕਿ ਉਸ ਅਕਾਲ ਪੁਰਖ ਦੀ ਮਿਹਰ ਹੋ ਜਾਏ ਤੇ ਮੰਦੇ ਭਾਵ ਮਾੜੇ ਕਰਮਾਂ ਵਾਲੇ ਭੀ ਮੁੱਖ ਨਾਲ ਸ਼ਲਾਘਾ ਕਰਨ ਲੱਗ ਜਾਂਦੇ ਹਨ। |
| **ਸੁਣਿਐ ਜੋਗ ਜੁਗਤਿ ਤਨਿ ਭੇਦ ॥** | ਭਗਤਾਂ ਨੇ ਸੁਣਿਆ ਹੈ ਜੇ ਉਹਨਾਂ ਦੀ ਮਿਹਰ ਹੋ ਜਾਏ ਤਾਂ ਜੋਗ ਦੀ ਜੁਗਤਿ ਤਨ ਦੇ ਅੰਦਰ ਦਾ ਭੇਦ ਸਭ ਕੁਝ ਲੱਗ ਜਾਂਦਾ ਹੈ। |
| **ਸੁਣਿਐ ਸਾਸਤ ਸਿਮ੍ਰਿਤਿ ਵੇਦ ॥** | ਭਗਤਾਂ ਨੇ ਸੁਣਿਆ ਹੈ ਜੇ ਉਹਨਾਂ ਦੀ ਮਿਹਰ ਹੋ ਜਾਏ ਤਾਂ ਛੇ ਸ਼ਾਸਤਰਾਂ ਤੇ ਸਤਾਈ ਸਿਮ੍ਰਤੀਆਂ ਤੇ ਚੌਹਾਂ ਵੇਦਾਂ ਦੇ ਭਾਵ ਦੀ ਲਖਤਾ ਹੋ ਜਾਂਦੀ ਹੈ। |
| **ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੯॥** | ਹਜ਼ੂਰ ਫੁਰਮਾਉਂਦੇ ਹਨ ਕਿ ਭਗਤਾਂ ਨੂੰ ਸਦਾ ਹੀ ਪ੍ਰਸੰਨਤਾ ਬਣੀ ਰਹਿੰਦੀ ਹੈ ਕਿ ਅਸੀਂ ਏਡਾ ਵੱਡਾ ਜੋ ਸਮਰੱਥ ਹੈ ਜੋ ਚਾਹੇ ਕਰ ਸਕਦਾ ਹੈ ਉਹਨਾਂ ਦੀ ਸ਼ਕਤੀ ਨੇ ਏਨਾ ਕੁਝ ਰਚਿਆ ਤੇ ਬਣਾਇਆ ਹੈ ਅਤੇ ਦੁਖਾਂ ਤੇ ਪਾਪਾਂ ਦੇ ਨਾਸ ਕਰਨ ਵਾਲਾ ਹੈ ॥੯॥ |

| | |
|---|---|
| **ਸੁਣਿਐ ਸਤੁ ਸੰਤੋਖੁ ਗਿਆਨੁ ॥** | ਭਗਤਾਂ ਨੇ ਸੁਣਿਐ ਹੈ ਕਿ ਉਹਨਾਂ ਦੀ ਮਿਹਰ ਹੋ ਜਾਏ ਸਤੁ ਅਥਵਾ ਸੰਤੋਖ ਅਤੇ ਗਿਆਨ ਪ੍ਰਾਪਤ ਹੋ ਜਾਂਦਾ ਹੈ। |
| **ਸੁਣਿਐ ਅਠਸਠਿ ਕਾ ਇਸਨਾਨੁ ॥** | ਭਗਤਾਂ ਨੇ ਸੁਣਿਆ ਹੈ ਕਿ ਉਹਨਾਂ ਦੀ ਭਗਤੀ ਕਰਨ ਨਾਲ ਅਠ੍ਹਾਠਾਂ ਤੀਰਥਾਂ ਦਾ ਇਸ਼ਨਾਨ ਵਿੱਚੇ ਹੀ ਆ ਜਾਂਦਾ ਹੈ। |
| **ਸੁਣਿਐ ਪੜਿ ਪੜਿ ਪਾਵਹਿ ਮਾਨੁ ॥** | ਭਗਤਾਂ ਨੇ ਸੁਣਿਆ ਹੈ ਉਹਨਾਂ ਦੀ ਭਗਤੀ ਕਰਨ ਵਾਲਿਆਂ ਨੂੰ ਪੜਿ ਪੜਿ ਕੇ ਮਾਣ ਪ੍ਰਾਪਤ ਹੋਣ ਵਾਲਾ ਦਰਜਾ ਹਾਸਲ ਹੋ ਜਾਂਦਾ ਹੈ। |
| **ਸੁਣਿਐ ਲਾਗੈ ਸਹਜਿ ਧਿਆਨੁ ॥** | ਭਗਤਾਂ ਨੇ ਸੁਣਿਆ ਹੈ ਉਹਨਾਂ ਦੀ ਮਿਹਰ ਹੋ ਜਾਏ ਤੇ ਸਹਜ ਅਵਸਥਾ ਵਿਚ ਧਿਆਨ ਜੁੜ ਜਾਂਦਾ ਹੈ। |
| **ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੧੦॥** | ਹਜ਼ੂਰ ਫੁਰਮਾਉਂਦੇ ਹਨ ਕਿ ਭਗਤਾਂ ਨੂੰ ਸਦਾ ਹੀ ਪ੍ਰਸੰਨਤਾ ਬਣੀ ਰਹਿੰਦੀ ਹੈ ਕਿ ਉਹ ਏਡਾ ਵੱਡਾ ਜੋ ਸਮਰੱਥ ਹੈ ਜੋ ਚਾਹੇ ਕਰ ਸਕਦਾ ਹੈ ਉਹਨਾਂ ਦੀ ਸ਼ਕਤੀ ਨੇ ਏਨਾ ਕੁਝ ਰਚਿਆ ਤੇ ਬਣਾਇਆ ਹੈ ਅਤੇ ਦੁਖਾਂ ਤੇ ਪਾਪਾਂ ਦੇ ਨਾਸ ਕਰਨ ਵਾਲਾ ਹੈ ॥੧੦॥ |
| **ਸੁਣਿਐ ਸਰਾ ਗੁਣਾ ਕੇ ਗਾਹ ॥** | ਭਗਤਾਂ ਨੇ ਸੁਣਿਆ ਹੈ ਜਿਸਦੀ ਅਸੀਂ ਭਗਤੀ ਕਰ ਰਹੇ ਹਾਂ ਉਹਨਾਂ ਦੀ ਮਿਹਰ ਹੋ ਜਾਏ ਤਾਂ ਵੱਡੇ ਤੋਂ ਵੱਡੇ ਬੇਅੰਤ ਗੁਣਾਂ ਦੀ ਪ੍ਰਾਪਤੀ ਹੋ ਜਾਂਦੀ ਹੈ। |
| **ਸੁਣਿਐ ਸੇਖ ਪੀਰ ਪਾਤਿਸਾਹ ॥** | ਭਗਤਾਂ ਨੇ ਸੁਣਿਆ ਹੈ ਕਿ ਉਹਨਾਂ ਦੀ ਮਿਹਰ ਦੁਆਰਾ ਹੀ ਸੇਖ, ਪੀਰ ਅਤੇ ਪਾਤਸ਼ਾਹ ਬਣੇ ਹਨ। |
| **ਸੁਣਿਐ ਅੰਧੇ ਪਾਵਹਿ ਰਾਹੁ ॥** | ਉਹਨਾਂ ਦੀ ਮਿਹਰ ਹੋ ਜਾਏ ਤੇ ਜਿਹੜੇ ਅਗਿਆਨੀ ਅੰਧਿਆਂ ਦੇ ਤੁਲ ਹਨ ਉਹਨਾਂ ਨੂੰ ਵੀ ਗਿਆਨ ਰੂਪੀ ਰਾਹ ਪ੍ਰਾਪਤ ਹੋ ਜਾਂਦਾ ਹੈ। |
| **ਸੁਣਿਐ ਹਾਥ ਹੋਵੈ ਅਸਗਾਹੁ ॥** | ਭਗਤਾਂ ਨੇ ਸੁਣਿਆ ਹੈ ਉਹਨਾਂ ਦੀ ਮਿਹਰ ਹੋ ਜਾਏ ਜੋ ਡੂੰਘੇ ਦਰਿਆ ਹਨ ਉਹ ਵੀ ਹੱਥ ਹੱਥ ਰਹਿ ਜਾਂਦੇ ਹਨ ਭਾਵ ਪਾਣੀ ਘੱਟ ਜਾਂਦਾ ਹੈ। |
| **ਨਾਨਕ ਭਗਤਾ ਸਦਾ** | ਹਜ਼ੂਰ ਫੁਰਮਾਉਂਦੇ ਹਨ ਕਿ ਭਗਤਾਂ ਨੂੰ ਸਦਾ ਹੀ |

| | |
|---|---|
| **ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੧੧॥** | ਪ੍ਰਸੰਨਤਾ ਬਣੀ ਰਹਿੰਦੀ ਹੈ ਕਿ ਏਡਾ ਵੱਡਾ ਜੋ ਸਮਰੱਥ ਹੈ ਜੋ ਚਾਹੇ ਕਰ ਸਕਦਾ ਹੈ ਉਹਨਾਂ ਦੀ ਸ਼ਕਤੀ ਨੇ ਏਨਾ ਕੁਝ ਰਚਿਆ ਤੇ ਬਣਾਇਆ ਹੈ ਅਤੇ ਦੁਖਾਂ ਅਤੇ ਪਾਪਾਂ ਦੇ ਨਾਸ਼ ਕਰਨ ਵਾਲਾ ਹੈ॥੧੧॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥ ਇਹ ਹੀ ਮੰਨੇ ਦੀਆਂ ਚਹੁੰਆਂ ਪਉੜੀਆਂ ਦਾ ਰਹਾਉ ਹੈ। ਇਸ ਤੋਂ ਹੀ ਅੱਗੇ ਅਰਥ ਚਲਦਾ ਹੈ। |
| **ਮੰਨੇ ਕੀ ਗਤਿ ਕਹੀ ਨ ਜਾਇ॥** | ਏਥੇ ਮੰਨੇ 'ਤੇ ਇਕ ਲਾਂ ਹੈ ਇਕ ਲਾਂ ਭੂਤ ਵੱਲ ਜਾਂਦੀ ਹੈ ਭਾਵ ਪਿੱਛੇ ਜਿਨ੍ਹਾਂ ਮੰਨਿਆ ਸੀ ਉਹਨਾਂ ਦੀ ਗਤਿ ਕਹੀ ਨਹੀਂ ਜਾ ਸਕਦੀ। |
| **ਜੇ ਕੋ ਕਹੈ ਪਿਛੈ ਪਛੁਤਾਇ॥** | ਜੇ ਕਹਿਣ ਦਾ ਯਤਨ ਕਰੇ ਤਾਂ ਉਸ ਨੂੰ ਪਿਛੋਂ ਪਛਤਾਉਣਾ ਹੀ ਪਵੇਗਾ। |
| **ਕਾਗਦਿ ਕਲਮ ਨ ਲਿਖਣਹਾਰੁ॥** | ਉਹਨਾਂ ਦੇ ਬਾਬਤ ਕੋਈ ਲਿਖਣਾ ਚਾਹੇ ਤੇ ਨਾ ਹੀ ਕਾਗਦ ਹੈ ਤੇ ਨਾ ਹੀ ਕੋਈ ਕਲਮ ਤੇ ਨਾ ਹੀ ਕੋਈ ਲਿਖਣ ਵਾਲਾ ਹੈ। |
| **ਮੰਨੇ ਕਾ ਬਹਿ ਕਰਨਿ ਵੀਚਾਰੁ॥** | ਜਿਨ੍ਹਾਂ-ਜਿਨ੍ਹਾਂ ਮੰਨਿਆ ਹੈ ਉਹਨਾਂ ਦੀਆਂ ਪਿੱਛੋਂ ਬਹਿ-ਬਹਿ ਕੇ ਲੋਕ ਵਿਚਾਰਾਂ ਕਰਦੇ ਹਨ ਭਾਵ ਕਥਾ, ਕਹਾਣੀਆਂ ਕਰਦੇ ਹਨ। |
| **ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥** | ਅਕਾਲ ਪੁਰਖ ਦੇ ਨਾਮ ਦੀਆਂ ਇਹ ਸਿਫ਼ਤਾਂ ਹਨ ਜੇ ਕੋਈ ਉਹਨਾਂ 'ਤੇ ਦ੍ਰਿੜ੍ਹਤਾ ਨਾਲ ਭਰੋਸਾ ਰੱਖੇ ਅਤੇ ਉਹਨਾਂ ਦਾ ਨਾਮ ਜਪੇ ਤਾਂ ਇਹ ਵਡਿਆਈਆਂ ਉਸਨੂੰ ਪ੍ਰਾਪਤ ਹੁੰਦੀਆਂ ਹਨ॥੧੨॥ |
| **ਮੰਨੈ ਸੁਰਤਿ ਹੋਵੈ ਮਨਿ ਬੁਧਿ॥** | ਅੱਗੇ ਮੰਨੇ 'ਤੇ ਦੋ ਲਾਵਾਂ ਹਨ, ਇਹ ਭਵਿੱਖ ਵੱਲ ਜਾਂਦੀਆਂ ਹਨ ਭਾਵ ਜਿਹੜੇ ਅਗੋਂ ਹੁਣ ਮੰਨਣਗੇ। ਇਕ ਲਾਂ ਇਹ ਸਿੱਧ ਕਰਦੀ ਹੈ ਜਿਨ੍ਹਾਂ ਨੇ ਮੰਨਿਆ ਸੀ ਹਜ਼ੂਰ ਫੁਰਮਾਉਂਦੇ ਹਨ ਜਿਹੜੇ ਉਹਨਾਂ ਦੇ ਨਾਮ ਨੂੰ ਮੰਨਣਗੇ ਉਹਨਾਂ ਦੀ ਸੁਰਤੀ ਅਤੇ ਮਨ ਸ਼ਬਦ ਨਾਲ ਜੁੜਨਗੇ ਅਤੇ ਨਿਰਮਲ ਬੁਧ ਪ੍ਰਾਪਤ ਹੋਵੇਗੀ। |

| | |
|---|---|
| ਮੰਨੈ ਸਗਲ ਭਵਣ ਕੀ ਸੁਧਿ ॥ | ਆਪ ਫੁਰਮਾਉਂਦੇ ਹਨ, ਜਿਹੜੇ ਮੰਨਣਗੇ ਭਾਵ ਉਹਨਾਂ ਦੇ ਨਾਮ ਦਾ ਭਰੋਸਾ ਰੱਖਣਗੇ ਉਹਨਾਂ ਨੂੰ ਸਾਰਿਆਂ ਭਵਨਾਂ ਦੀ ਸੋਝੀ ਹੋ ਜਾਏਗੀ। |
| ਮੰਨੈ ਮੁਹਿ ਚੋਟਾ ਨਾ ਖਾਇ ॥ | ਜਿਹੜੇ ਉਹਨਾਂ ਦੇ ਨਾਮ ਨੂੰ ਮੰਨਣਗੇ ਅਤੇ ਭਰੋਸਾ ਰੱਖਣਗੇ ਉਹਨਾਂ ਦੇ ਮੂੰਹ 'ਤੇ ਚੋਟਾਂ ਨਹੀਂ ਪੈਣਗੀਆਂ ਭਾਵ ਅੱਗੇ ਪ੍ਰਲੋਕ ਵਿਚ ਦੁੱਖ ਨਹੀਂ ਹੋਵੇਗਾ। |
| ਮੰਨੈ ਜਮ ਕੈ ਸਾਥਿ ਨ ਜਾਇ ॥ | ਜਿਹੜੇ ਉਹਨਾਂ ਨੂੰ ਸਹਾਰਣਾ ਅਤੇ ਭਰੋਸੇ ਨਾਲ ਮੰਨਣਗੇ ਉਹਨਾਂ ਨੂੰ ਅੰਤ ਸਮੇਂ ਜਮ ਮਾਰਗ ਦਾ ਦੁਖ ਨਹੀਂ ਸਹਾਰਣਾ ਪਵੇਗਾ। |
| ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥ | ਉਸ ਅਕਾਲ ਪੁਰਖ ਦਾ ਐਸਾ ਨਾਮ ਹੈ ਕਿ ਜੇ ਕੋਈ ਭਰੋਸੇ ਨਾਲ ਜਪੇ ਅਤੇ ਮੰਨੇ ਉਸਨੂੰ ਸੁੱਖ ਹੀ ਸੁੱਖ ਹੁੰਦਾ ਹੈ, ਕੋਈ ਦੁਖ ਨਹੀਂ ਹੁੰਦਾ ਹੈ ਪਰੰਤੂ ਕੋਈ ਭਰੋਸੇ ਨਾਲ ਮੰਨੇ ਤੇ ਅੰਦਰ ਵਸਾਏ ॥੧੩॥ |
| ਮੰਨੈ ਮਾਰਗਿ ਠਾਕ ਨ ਪਾਇ ॥ | ਜਿਹੜੇ ਵੀ ਅਕਾਲ ਪੁਰਖ ਦੇ ਨਾਮ ਨੂੰ ਭਰੋਸੇ ਨਾਲ ਮੰਨਣਗੇ ਅਤੇ ਜਪਣਗੇ ਉਹਨਾਂ ਨੂੰ ਪਰਲੋਕ ਦੇ ਮਾਰਗ ਵਿਚ ਕਿਸੇ ਕਿਸਮ ਦੀ ਭੀ ਕੋਈ ਰੋਕ ਨਹੀਂ ਹੋਵੇਗੀ। |
| ਮੰਨੈ ਪਤਿ ਸਿਉ ਪਰਗਟੁ ਜਾਇ ॥ | ਮੰਨਣ ਵਾਲੇ ਨੂੰ ਕੇਵਲ ਰੋਕ ਹੀ ਨਹੀਂ ਪੈਣੀ ਸਗੋਂ ਬੜੀ ਇੱਜ਼ਤ ਨਾਲ ਪ੍ਰਲੋਕ ਨੂੰ ਜਾਣਗੇ। |
| ਮੰਨੈ ਮਗੁ ਨ ਚਲੈ ਪੰਥੁ ॥ ਮੰਨੈ ਧਰਮ ਸੇਤੀ ਸਨਬੰਧੁ ॥ | ਜਿਹੜੇ ਭਰੋਸੇ ਨਾਲ ਨਾਮ ਨੂੰ ਜਪਣ ਅਤੇ ਮੰਨਣਗੇ ਉਹ ਪਰਲੋਕ ਵਿਚ ਖੁਸ਼ੀ-ਖੁਸ਼ੀ ਤੇ ਮਸਤ ਹੋਏ-ਹੋਏ ਜਾਣਗੇ ਅਤੇ ਧਰਮਰਾਜ ਨਾਲ ਉਹਨਾਂ ਦਾ ਸੰਬੰਧ ਹੋ ਜਾਏਗਾ। |
| ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥ | ਉਸ ਅਕਾਲ ਪੁਰਖ ਦਾ ਐਸਾ ਨਾਮ ਹੈ ਕਿ ਜੇ ਕੋਈ ਭਰੋਸੇ ਨਾਲ ਜਪੇ ਅਤੇ ਮੰਨੇ ਉਸਨੂੰ ਸੁੱਖ ਹੀ ਸੁੱਖ ਹੋਵੇਗਾ ਅਤੇ ਕੋਈ ਦੁਖ ਨਹੀਂ ਹੋਵੇਗਾ ਹੈ ਪਰੰਤੂ ਕੋਈ ਭਰੋਸੇ ਨਾਲ ਮੰਨੇ ਤੇ ਅੰਦਰ ਵਸਾਏ ॥੧੪॥ |
| ਮੰਨੈ ਪਾਵਹਿ ਮੋਖੁ ਦੁਆਰੁ ॥ | ਜਿਹੜੇ ਨਾਮ ਨੂੰ ਭਰੋਸੇ ਨਾਲ ਮੰਨਣਗੇ ਤੇ ਜਪਣਗੇ ਉਹਨਾਂ ਨੂੰ ਮੋਖ ਦਾ ਦੁਆਰਾ ਪ੍ਰਾਪਤ ਹੋਵੇਗਾ ਭਾਵ ਮੁਕਤ ਹੋ ਜਾਣਗੇ। |

| | |
|---|---|
| **ਮੰਨੈ ਪਰਵਾਰੈ ਸਾਧਾਰੁ ॥** | ਜਿਹੜੇ ਨਾਮ ਨੂੰ ਭਰੋਸੇ ਨਾਲ ਮੰਨਣਗੇ ਤੇ ਜਪਣਗੇ ਉਹ ਆਪਣੇ ਪਰਿਵਾਰ ਦਾ ਵੀ ਉਧਾਰ ਕਰਾ ਲੈਣਗੇ। |
| **ਮੰਨੈ ਤਰੈ ਤਾਰੇ ਗੁਰੁ ਸਿਖ ॥** | ਜਿਹੜੇ ਉਹਨਾਂ ਦੇ ਨਾਮ ਨੂੰ ਭਰੋਸੇ ਨਾਲ ਜਪਣਗੇ ਤੇ ਮੰਨਣਗੇ ਉਹ ਗੁਰਸਿਖ ਆਪ ਵੀ ਤਰ ਜਾਣਗੇ ਤੇ ਹੋਰਨਾਂ ਸਿੱਖਾਂ ਨੂੰ ਵੀ ਤਾਰ ਲੈਣਗੇ। |
| **ਮੰਨੈ ਨਾਨਕ ਭਵਹਿ ਨ ਭਿਖ ॥** | ਹਜ਼ੂਰ ਫੁਰਮਾਉਂਦੇ ਹਨ ਕਿ ਮੰਨਣ ਵਾਲਿਆਂ ਨੂੰ ਤੇ ਭਰੋਸੇ ਨਾਲ ਜਪਣ ਵਾਲਿਆਂ ਨੂੰ ਘਰ ਘਰ ਫਿਰ ਕੇ ਭਿੱਛਿਆ ਨਹੀਂ ਮੰਗਣੀ ਪਵੇਗੀ ਭਾਵ ਮਹਾਰਾਜ ਸਭ ਕੁਝ ਉਹਨਾਂ ਦੇ ਕੋਲ ਹਾਜ਼ਰ ਕਰ ਦੇਣਗੇ। |
| **ਐਸਾ ਨਾਮੁ ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥** | ਉਸ ਅਕਾਲ ਪੁਰਖ ਦਾ ਐਸਾ ਨਾਮ ਹੈ ਕਿ ਜੇ ਕੋਈ ਭਰੋਸੇ ਨਾਲ ਜਪੇ ਅਤੇ ਮੰਨੇ ਉਸਨੂੰ ਸੁੱਖ ਹੀ ਸੁੱਖ ਹੁੰਦਾ ਹੈ ਕੋਈ ਦੁਖ ਨਹੀਂ ਹੁੰਦਾ ਹੈ ਪਰੰਤੂ ਕੋਈ ਭਰੋਸੇ ਨਾਲ ਮੰਨੇ ਤੇ ਅੰਦਰ ਵਸਾਏ ॥੧੫॥ |
| | ਅੱਗੇ ਸੋਲ੍ਹਵੀਂ ਪਉੜੀ ਵਿਚ ਪੰਚ ਅੱਖਰ ਆਇਆ ਹੈ। ਪੰਚ ਤੋਂ ਭਾਵ ਉਹ ਸੰਤ ਜਨ ਹਨ ਜਿਹੜੇ ਸਭ ਦੇ ਕਹੇ ਮੁਤਾਬਿਕ ਕਿਸੇ ਦੇ ਪੱਖ ਪਾਤ ਤੋਂ ਬਿਨਾਂ ਹੋਏ ਹੋਏ ਝਗੜੇ ਨੂੰ ਨਿਪਟਾ ਦਿੰਦੇ ਸਨ ਅਤੇ ਦੋਵੇਂ ਧਿਰਾਂ ਉਹਨਾਂ ਦੇ ਫੈਸਲੇ ਨੂੰ ਮੰਨ ਲੈਂਦੇ ਸਨ। ਕਿਉਂਕਿ ਇਹ ਸੰਤ ਹਨ ਇਹਨਾਂ ਕਿਸੇ ਦਾ ਵੀ ਪਖ ਨਹੀਂ ਕੀਤਾ ਜਿਥੇ ਉਹਨਾਂ ਨੂੰ ਸੰਤ ਜਾਣਦੇ ਸਨ ਉਥੇ ਉਹਨਾਂ ਨੂੰ ਪੰਚ ਵੀ ਕਹਿੰਦੇ ਸਨ। ਜਿਥੇ ਉਹ ਸੰਤ ਸਨ ਉਥੇ ਉਹਨਾਂ ਦਾ ਦੂਜਾ ਨਾਮ ਪੰਚ ਵੀ ਸੀ। ਭਾਵ ਸਚਾਈ ਨਾਲ ਇਨਸਾਫ ਕਰਨ ਵਾਲੇ। |
| **ਪੰਚ ਪਰਵਾਣ ਪੰਚ ਪਰਧਾਨੁ ॥** | ਐਸੇ ਸੰਤ ਪੰਚ ਮਹਾਰਾਜ ਜੀ ਦੇ ਘਰ ਪਰਵਾਣ ਵੀ ਹਨ ਤੇ ਮੁਖੀ ਵੀ ਹਨ। |
| **ਪੰਚੇ ਪਾਵਹਿ ਦਰਗਹਿ ਮਾਨੁ ॥** | ਐਸੇ ਸੰਤ ਪੰਚ ਜਨਾਂ ਨੂੰ ਦਰਗਾਹ ਵਿਚ ਵੀ ਵਡਿਆਈ ਮਿਲਦੀ ਹੈ। |
| **ਪੰਚੇ ਸੋਹਹਿ ਦਰਿ ਰਾਜਾਨੁ ॥** | ਐਸੇ ਸੰਤ ਪੰਚ ਜਨ ਰਾਜ ਦਰਬਾਰ ਵਿਚ ਵੀ ਸੋਭਾ ਪਾਉਂਦੇ ਹਨ। |

| | |
|---|---|
| ਪੰਚਾ ਕਾ ਗੁਰੁ ਏਕੁ ਧਿਆਨੁ ॥ | ਪੰਚਾਂ ਕਾ ਕੇਵਲ ਇਕੋ ਗੁਰੂ ਪ੍ਰਮੇਸ਼ਰ ਵੱਲ ਹੀ ਧਿਆਨ ਹੁੰਦਾ ਹੈ। ਜੋ ਸਾਡੇ ਕੋਲੋਂ ਗੁਰੂ ਕਰਾਏਗਾ ਉਹੋ ਹੀ ਕਰਾਂਗੇ। |
| ਜੇ ਕੋ ਕਹੈ ਕਰੈ ਵੀਚਾਰੁ ॥ | ਜਿਸ ਕਰਤੇ ਪੁਰਖ ਦਾ ਨਾਮ ਜਪ ਕੇ ਸੰਤਾਂ ਨੂੰ ਇਹ ਅਵਸਥਾ ਪ੍ਰਾਪਤ ਹੋਈ ਉਸ ਅਕਾਲ ਪੁਰਖ ਦੇ ਬਾਰੇ ਜੇ ਕੋਈ ਵੀਚਾਰ ਕਰਨਾ ਚਾਹੇ ਤਾਂ ਉਸਦੇ ਕੌਤਕਾਂ ਦੀ ਗਿਣਤੀ ਨਹੀਂ ਹੋ ਸਕਦੀ। |
| ਕਰਤੇ ਕੈ ਕਰਣੈ ਨਾਹੀ ਸੁਮਾਰੁ ॥ | ਜੋ ਕਰਤਾ ਪੁਰਖ ਹੈ ਉਸਦੇ ਕਰਤਵਾਂ ਦਾ ਸ਼ੁਮਾਰ ਨਹੀਂ ਆਉਂਦਾ ਭਾਵ ਗਿਣੇ ਨਹੀਂ ਜਾਂਦੇ। |
| ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥ | ਧੌਲ ਕੀ ਹੈ, ਹਜ਼ੂਰ ਫੁਰਮਾਉਂਦੇ ਹਨ ਕਿ ਧਰਮ ਦਾ ਹੀ ਨਾਮ ਹੈ ਜੋ ਦਇਆ ਕਾ ਹੀ ਪੁੱਤਰ ਹੈ ਅਤੇ ਸੰਤੋਖ ਦੇ ਆਸਰੇ ਟਿੱਕਿਆ ਹੋਇਆ ਹੈ। |
| ਜੇ ਕੋ ਬੁਝੈ ਹੋਵੈ ਸਚਿਆਰੁ ॥ ਧਵਲੈ ਉਪਰਿ ਕੇਤਾ ਭਾਰੁ ॥ | ਜੋ ਕੋਈ ਸਚਿਆਈ ਨੂੰ ਜਾਨਣਾ ਚਾਹੇ ਤੇ ਪਹਿਲੇ ਇਹ ਜਾਨਣਾ ਹੋਵੇਗਾ ਕਿ ਜਿਹੜਾ ਧੌਲ ਬਲਦ ਸਮਝ ਰੱਖਿਆ ਹੈ ਉਸ ਉਪਰ ਕਿੰਨਾ ਕੁ ਭਾਰ ਹੈ। |
| ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥ | ਤਾਂ ਫਿਰ ਧਰਤੀਆਂ ਪਰੇ ਤੇ ਪਰੇ ਅਤੇ ਹੋਰ ਤੋਂ ਹੋਰ ਹਨ। ਉਹਨਾਂ ਦੇ ਭਾਰ ਤਲੇ ਇਤਨਾ ਕਵਣ ਜ਼ੋਰ ਵਾਲਾ ਧਵਲ ਹੈ ਜੋ ਕਿ ਭਾਰ ਚੁੱਕ ਰਿਹਾ ਹੋਵੇ। |
| ਜੀਅ ਜਾਤਿ ਰੰਗਾ ਕੇ ਨਾਵ ॥ ਸਭਨਾ ਲਿਖਿਆ ਵੁੜੀ ਕਲਾਮ ॥ | ਜੋ ਵੀ ਧਰਤੀ ਉਪਰ ਜੀਅ ਜੰਤੂ ਅਤੇ ਜਿਹਨਾਂ ਦੀਆਂ ਜੂਨਾਂ ਦੇ ਵੱਖਰੇ ਵੱਖਰੇ ਨਾਮ ਹਨ ਕਈ ਪ੍ਰਕਾਰ ਦੇ ਵੱਸ ਰਹੇ ਹਨ। ਉਹਨਾਂ ਸਾਰਿਆਂ ਦੇ ਭਾਗਾਂ ਦੀ ਕਲਾਮ ਮੱਥੇ 'ਤੇ ਲਿਖੀ ਹੋਈ ਹੈ। |
| ਏਹੁ ਲੇਖਾ ਲਿਖਿ ਜਾਣੈ ਕੋਇ ॥ ਲੇਖਾ ਲਿਖਿਆ ਕੇਤਾ ਹੋਇ ॥ | ਜੋ ਕੋਈ ਇਸ ਲੇਖੇ ਨੂੰ ਜਾਨਣਾ ਚਾਹੇ ਕਿ ਲੇਖਾ ਕਿਡਾ ਕੁ ਹੈ ਇਹ ਉਹ ਆਪ ਹੀ ਜਾਣਦੇ ਹਨ। |
| ਕੇਤਾ ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ ਜਾਣੈ ਕੌਣੁ ਕੂਤੁ ॥ | ਕੋਈ ਇਹ ਜਾਣਨਾ ਚਾਹੇ ਕਿ ਉਹਨਾਂ ਦੀ ਕਿੰਨੀ ਕੁ ਤਾਕਤ ਤੇ ਕਿੰਨਾ ਕੁ ਸੁੰਦਰ ਰੂਪ ਹੈ। ਕਿਡੀ ਕੁ ਵੱਡੀ ਦਾਤ ਦਾ ਮਾਲਕ ਹੈ ਇਹ ਸਭ ਕੁਝ ਕੌਣ ਕੋਈ ਜਾਣ ਸਕਦਾ ਹੈ। |

| | |
|---|---|
| ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥ | ਜਿਹਨਾਂ ਨੇ ਇਕੋ ਵਾਰ ਓਂਕਾਰ ਕਹਿਣ ਨਾਲ ਹੀ ਸਾਰੀ ਰਚਨਾ ਰਚਾ ਦਿੱਤੀ ਅਤੇ ਲੱਖਾਂ ਦਰਿਆ ਵਜੂਦ ਵਿਚ ਆ ਗਏ। |
| ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੬॥ | ਮੈਂ ਕੌਣ ਹਾਂ ਜੋ ਕੁਦਰਤ ਦਾ ਵੀਚਾਰ ਕਹਿ ਸਕਾਂ। ਮੈਂ ਉਹਨਾਂ 'ਤੇ ਇਕ ਵਾਰ ਵੀ ਕੁਰਬਾਨ ਹੋਣ ਦਾ ਹੌਂਸਲਾ ਨਹੀਂ ਰੱਖਦਾ। ਕੇਵਲ ਇਤਨਾ ਹੀ ਕਹਿੰਦਾ ਹਾਂ ਕਿ ਜੋ ਤੁਹਾਨੂੰ ਭਾਵੇਂ ਉਹੋ ਹੀ ਭਲੀ ਕਾਰ ਹੈ। ਹੇ ਨਿਰੰਕਾਰ! ਤੁਸੀਂ ਸਦਾ ਸਲਾਮਤ ਰਹਿਣ ਵਾਲੇ ਹੋ ॥੧੬॥ |
| ਅਸੰਖ ਜਪ ਅਸੰਖ ਭਾਉ ॥ ਅਸੰਖ ਪੂਜਾ ਅਸੰਖ ਤਪ ਤਾਉ ॥ | ਅਸੰਖਾਂ ਹੀ ਉਨਾਂ ਦਾ ਜਪ ਕਰਨ ਵਾਲੇ ਅਤੇ ਪ੍ਰੇਮ ਕਰਨ ਵਾਲੇ ਅਤੇ ਅਸੰਖਾਂ ਹੀ ਪੂਜਾ ਅਤੇ ਤਪ ਤਾਉਣ ਵਾਲੇ ਹਨ। |
| ਅਸੰਖ ਗਰੰਥ ਮੁਖਿ ਵੇਦ ਪਾਠ ॥ ਅਸੰਖ ਜੋਗ ਮਨਿ ਰਹਹਿ ਉਦਾਸ ॥ | ਅਸੰਖਾਂ ਹੀ ਆਪਣੇ ਮੁੱਖ ਨਾਲ ਗ੍ਰੰਥਾਂ ਅਤੇ ਵੇਦਾਂ ਦਾ ਪਾਠ ਕਰਨ ਵਾਲੇ ਹਨ। ਅਸੰਖਾਂ ਹੀ ਜੋਗੀ ਦਰਸ਼ਨ ਅਭਿਲਾਖੀ ਉਦਾਸ ਹੋਏ ਫਿਰਦੇ ਹਨ। |
| ਅਸੰਖ ਭਗਤ ਗੁਣ ਗਿਆਨ ਵੀਚਾਰ ॥ ਅਸੰਖ ਸਤੀ ਅਸੰਖ ਦਾਤਾਰ ॥ | ਅਸੰਖ ਹੀ ਭਗਤ ਹਨ ਜਿਹੜੇ ਉਹਨਾਂ ਦੇ ਗੁਣ ਅਤੇ ਗਿਆਨ ਦਾ ਵੀਚਾਰ ਕਰਦੇ ਰਹਿੰਦੇ ਹਨ ਅਤੇ ਅਸੰਖ ਹੀ ਸਤੀ ਅਥਵਾ ਸਖੀ ਅਤੇ ਦਾਤੇ ਹਨ। |
| ਅਸੰਖ ਸੂਰ ਮੁਹ ਭਖ ਸਾਰ ॥ ਅਸੰਖ ਮੋਨਿ ਲਿਵ ਲਾਇ ਤਾਰ ॥ | ਅਸੰਖਾਂ ਹੀ ਸੂਰਮੇ ਹਨ ਜੋ ਆਪਣੇ ਮੂੰਹ 'ਤੇ ਲੋਹੇ ਦੇ ਹਥਿਆਰਾਂ ਦਾ ਵਾਰ ਖਾਂਦੇ ਹਨ ਭਾਵ ਸਨਮੁੱਖ ਹੋ ਕੇ ਲੜਦੇ ਹਨ। ਅਸੰਖਾਂ ਹੀ ਮੋਨੀ ਹਨ ਜਿੰਨ੍ਹਾਂ ਨੇ ਮੋਨ ਧਾਰ ਰੱਖਿਆ ਹੈ ਭਾਵ ਚੁੱਪ ਹੀ ਰਹਿੰਦੇ ਹਨ। |
| ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੭॥ | ਮੈਂ ਕੌਣ ਹਾਂ ਜੋ ਕੁਦਰਤ ਦਾ ਵੀਚਾਰ ਕਹਿ ਸਕਾਂ। ਮੈਂ ਉਹਨਾਂ 'ਤੇ ਇਕ ਵਾਰ ਵੀ ਕੁਰਬਾਨ ਹੋਣ ਦਾ ਹੌਂਸਲਾ ਨਹੀਂ ਰੱਖਦਾ। ਕੇਵਲ ਇਤਨਾ ਹੀ ਕਹਿੰਦਾ ਹਾਂ ਕਿ ਜੋ ਤੁਹਾਨੂੰ ਭਾਵੇਂ ਉਹੋ ਹੀ ਭਲੀ ਕਾਰ ਹੈ। ਹੇ ਨਿਰੰਕਾਰ! ਤੁਸੀਂ ਸਦਾ ਸਲਾਮਤ ਰਹਿਣ ਵਾਲੇ ਹੋ ॥੧੭॥ |
| ਅਸੰਖ ਮੂਰਖ ਅੰਧ ਘੋਰ ॥ ਅਸੰਖ ਚੋਰ ਹਰਾਮਖੋਰ ॥ | ਅਸੰਖਾਂ ਹੀ ਮੂਰਖ ਘੋਰ ਅੰਧੇ ਭਾਵ ਅਗਿਆਨੀ ਹਨ। ਅਸੰਖਾਂ ਹੀ ਚੋਰ ਹਰਾਮ ਦਾ ਮਾਲ ਖਾਂਦੇ ਹਨ। |

| | |
|---|---|
| **ਅਸੰਖ ਅਮਰ ਕਰਿ ਜਾਹਿ ਜੋਰ ॥** | ਅਸੰਖਾਂ ਹੀ ਹੰਕਾਰੀ ਆਪਣੇ ਜ਼ੋਰ ਨਾਲ ਆਪਣਾ ਹੁਕਮ ਚਲਾਉਣਾ ਭਾਵ ਮਨਾਉਣਾ ਚਾਹੁੰਦੇ ਹਨ। |
| **ਅਸੰਖ ਗਲਵਢ ਹਤਿਆ ਕਮਾਹਿ ॥ ਅਸੰਖ ਪਾਪੀ ਪਾਪੁ ਕਰਿ ਜਾਹਿ ॥** | ਅਸੰਖਾਂ ਹੀ ਜੀਆਂ ਦਾ ਗੱਲ ਵੱਢ ਵੱਢ ਕੇ ਹਤਿਆ ਕਮਾ ਰਹੇ ਹਨ। ਅਸੰਖ ਹੀ ਪਾਪੀ ਪਾਪ ਹੀ ਕਰੀ ਜਾਂਦੇ ਹਨ। |
| **ਅਸੰਖ ਕੂੜਿਆਰ ਕੂੜੇ ਫਿਰਾਹਿ ॥ ਅਸੰਖ ਮਲੇਛ ਮਲੁ ਭਖਿ ਖਾਹਿ ॥** | ਅਸੰਖਾਂ ਹੀ ਝੂਠੇ ਲੋਕ ਝੂਠ ਬੋਲਦੇ ਫਿਰਦੇ ਹਨ। ਅਸੰਖਾਂ ਹੀ ਮਲੇਛ ਖੋਟੀ ਬੁੱਧੀ ਵਾਲੇ ਮਲ ਭਖਿ ਭਾਵ ਗੰਦਗੀ ਖਾਹ ਰਹੇ ਹਨ। |
| **ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ ਨੀਚੁ ਕਹੈ ਵੀਚਾਰੁ ॥** | ਅਸੰਖਾਂ ਹੀ ਨਿੰਦਕ ਨਿੰਦਿਆ ਕਰ ਕਰ ਕੇ ਸਿਰ 'ਤੇ ਭਾਰ ਚੁੱਕ ਰਹੇ ਹਨ। ਹਜ਼ੂਰ ਫੁਰਮਾਉਂਦੇ ਹਨ ਕਿ ਇਸ ਪਉੜੀ ਵਿਚ ਅਸਾਂ ਨੀਚਾਂ ਦਾ ਵੀਚਾਰ ਕੀਤਾ ਹੈ। |
| **ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੮॥** | ਮੈਂ ਕੌਣ ਹਾਂ ਜੋ ਕੁਦਰਤ ਦਾ ਵੀਚਾਰ ਕਹਿ ਸਕਾਂ। ਮੈਂ ਉਹਨਾਂ 'ਤੇ ਇਕ ਵਾਰ ਵੀ ਕੁਰਬਾਨ ਹੋਣ ਦਾ ਹੌਂਸਲਾ ਨਹੀਂ ਰੱਖਦਾ। ਕੇਵਲ ਇਤਨਾ ਹੀ ਕਹਿੰਦਾ ਹਾਂ ਕਿ ਜੋ ਤੁਹਾਨੂੰ ਭਾਵੇਂ ਉਹੋ ਹੀ ਭਲੀ ਕਾਰ ਹੈ। ਹੇ ਨਿਰੰਕਾਰ! ਤੁਸੀਂ ਸਦਾ ਸਲਾਮਤ ਰਹਿਣ ਵਾਲੇ ਹੋ ॥੧੮॥ |
| **ਅਸੰਖ ਨਾਵ ਅਸੰਖ ਥਾਵ ॥ ਅਗੰਮ ਅਗੰਮ ਅਸੰਖ ਲੋਅ ॥ ਅਸੰਖ ਕਹਹਿ ਸਿਰਿ ਭਾਰੁ ਹੋਇ ॥** | ਤੁਹਾਡੇ ਅਸੰਖਾਂ ਹੀ ਨਾਮ ਹਨ ਭਾਵ ਕੋਈ ਕੋਈ ਨਾਮ ਕਹਿ ਕੇ ਪੁਕਾਰਦਾ ਹੈ, ਕੋਈ ਕੋਈ ਨਾਵ ਲੈਂਦਾ ਹੈ। ਅਸੰਖਾਂ ਹੀ ਤੁਹਾਡੇ ਥਾਂਵ ਬਣੇ ਹੋਏ ਹਨ ਭਾਵ ਕਈ ਮੰਦਰ, ਮਸੀਤਾਂ ਤੇ ਹੋਰ ਪੂਜਾ ਅਸਥਾਨ ਹਨ ਪਰੰਤੂ ਤੁਹਾਡੇ ਤੱਕ ਕਿਸੇ ਦੀ ਪਹੁੰਚ ਨਹੀਂ ਹੈ ਅਤੇ ਅਸੰਖਾਂ ਹੀ ਲੋਕ ਹਨ। ਤੁਹਾਡੇ ਵਾਸਤੇ ਅਸੰਖ ਅਖਰ ਵੀ ਵਰਤਣਾ ਸਿਰ 'ਤੇ ਭਾਰ ਚੁੱਕਣਾ ਹੈ ਕਿਉਂਕਿ ਤੁਸੀਂ ਬੇਅੰਤ ਹੋ। ਅਥਵਾ ਅੰਦਾਜ਼ੇ ਤੋਂ ਵੀ ਪਰੇ ਹੋ। |
| **ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥** | ਅਖਰਾਂ ਦੁਆਰਾ ਹੀ ਤੁਹਾਡਾ ਨਾਮ ਤੇ ਸ਼ਲਾਘਾ ਲਿਖੀ ਜਾਂਦੀ ਹੈ। ਅੱਖਰਾਂ ਦੁਆਰਾ ਹੀ ਗਿਆਨ ਗੀਤ ਤੇ ਗੁਣ ਵਰਣਨ ਕੀਤੇ ਜਾਂਦੇ ਹਨ। |

| | |
|---|---|
| **ਅਖਰੀ ਲਿਖਣੁ ਬੋਲਣੁ ਬਾਣਿ ॥ ਅਖਰਾ ਸਿਰਿ ਸੰਜੋਗੁ ਵਖਾਣਿ ॥** | ਅੱਖਰਾਂ ਦੁਆਰਾ ਹੀ ਬੋਲਣ ਤੇ ਬਾਣੀ ਲਿਖੀ ਜਾਂਦੀ ਹੈ ਅਤੇ ਅੱਖਰਾਂ ਦੁਆਰਾ ਹੀ ਜੋ ਸਿਰ ਸੰਜੋਗ ਦਾ ਵਖਿਆਨ ਹੋ ਸਕਦਾ ਹੈ। |
| **ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥** | ਪ੍ਰੰਤੂ ਅੱਖਰਾਂ ਦੁਆਰਾ ਤੁਹਾਡੀ ਅਨੇਕਤਾ ਵਰਣਨ ਨਹੀਂ ਹੋ ਸਕਦੀ ਕਿਉਂਕਿ ਤੁਸੀਂ ਬੇਅੰਤ ਹੋ। ਜਿਹਨਾਂ ਇਹ ਲਿਖੇ ਹਨ ਜਿਨ੍ਹਾਂ ਤੁਹਾਡੀ ਸਿਫ਼ਤ ਅੱਖਰਾਂ ਦੁਆਰਾ ਲਿਖੀ ਹੈ, ਉਹ ਤੁਹਾਡੀ ਬੇਅੰਤਤਾਈ ਨੂੰ ਨਹੀਂ ਜਾਣਦੇ। ਜਿਸ ਤਰ੍ਹਾਂ ਆਪ ਫੁਰਮਾਉਂਦੇ ਹੋ ਉਸੇ ਤਰ੍ਹਾਂ ਹੀ ਜੀਅ ਚਲ ਰਹੇ ਹਨ। |
| **ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥** | ਜਿਤਨਾ ਵੀ ਪਸਾਰਾ ਹੈ ਇਕ ਨਾਮ ਹੀ ਤੋਂ ਅਨੇਕਤਾ ਹੋਈ ਹੈ। ਬਿਨਾਂ ਨਾਮ ਤੋਂ ਕੋਈ ਥਾਂਵ ਨਹੀਂ ਹੈ। |
| **ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥੧੯॥** | ਮੈਂ ਕੌਣ ਹਾਂ ਜੋ ਕੁਦਰਤ ਦਾ ਵੀਚਾਰ ਕਹਿ ਸਕਾਂ। ਮੈਂ ਉਹਨਾਂ 'ਤੇ ਇਕ ਵਾਰ ਵੀ ਕੁਰਬਾਨ ਹੋਣ ਦਾ ਹੌਂਸਲਾ ਨਹੀਂ ਰੱਖਦਾ। ਕੇਵਲ ਇਤਨਾ ਹੀ ਕਹਿੰਦਾ ਹਾਂ ਕਿ ਜੋ ਤੁਹਾਨੂੰ ਭਾਵੇ ਉਹੋ ਹੀ ਭਲੀ ਕਾਰ ਹੈ। ਹੇ ਨਿਰੰਕਾਰ ! ਤੁਸੀਂ ਸਦਾ ਸਲਾਮਤ ਰਹਿਣ ਵਾਲੇ ਹੋ ॥੧੯॥ |
| **ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥** | ਜੇਕਰ ਹੱਥ ਪੈਰ ਤੇ ਦੇਹ ਮਿੱਟੀ ਨਾਲ ਲਿੱਬੜ ਜਾਣ ਤੇ ਪਾਣੀ ਦੇ ਧੋਣ ਨਾਲ ਸਾਰੀ ਮਿੱਟੀ ਉਤਰ ਜਾਂਦੀ ਹੈ। |
| **ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥** | ਜੇਕਰ ਕੱਪੜੇ ਮੂਤ ਨਾਲ ਗੰਦੇ ਹੋ ਜਾਣ ਤੇ ਉਹ ਸਾਬਣ ਦੇ ਧੋਣ ਨਾਲ ਸਾਫ ਹੋ ਜਾਂਦੇ ਹਨ। |
| **ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** | ਇਸੇ ਤਰ੍ਹਾਂ ਹੀ ਜੇਕਰ ਮਤ ਪਾਪਾਂ ਨਾਲ ਭਰ ਜਾਵੇ ਉਹ ਨਾਮ ਜਪਣ ਅਤੇ ਨਾਮ ਦੇ ਰੰਗ ਚੜ੍ਹਨ ਨਾਲ ਧੋਤੀ ਜਾਂਦੀ ਹੈ। |
| **ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥** | ਪੁੰਨੀ ਤੇ ਪਾਪੀ ਕੇਵਲ ਕਹਿਣ ਮਾਤਰ ਹੀ ਨਹੀਂ ਹਨ ਸਗੋਂ ਮਾੜੇ ਚੰਗੇ ਕਰਮ ਜੋ ਇਥੇ ਕਰਦੇ ਹਨ ਉਹ ਲਿਖਿਆ ਹੋਇਆ ਨਾਲ ਜਾਂਦਾ ਹੈ। |

| | |
|---|---|
| **ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥** | ਜੋ ਕਰਮ ਰੂਪ ਬੀਜ ਆਪ ਬੀਜਦੇ ਹਨ ਉਹ ਮੰਦੇ ਚੰਗੇ ਕਰਮਾਂ ਦਾ ਫਲ ਆਪ ਹੀ ਭੋਗਦੇ ਹਨ। ਹਜ਼ੂਰ ਫੁਰਮਾਉਂਦੇ ਹਨ ਕਿ ਸਾਰੇ ਜੀਅ ਹੁਕਮ ਵਿਚ ਹੀ ਆ ਅਤੇ ਜਾ ਰਹੇ ਹਨ ॥੨੦॥ |
| **ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ ਤਿਲ ਕਾ ਮਾਨੁ ॥** | ਤੀਰਥ ਯਾਤਰਾ ਜਾਂ ਤਪ ਜਾਂ ਦਇਆ ਕਰਨੀ ਅਥਵਾ ਦਾਨ ਦੇਣਾ ਇਹਨਾਂ ਸ਼ੁਭ ਕਰਮਾਂ ਦੁਆਰਾ ਜੇ ਕਿਸੇ ਨੂੰ ਸ਼ੋਭਾ ਜਾ ਵਡਿਆਈ ਪ੍ਰਾਪਤ ਹੋਈ ਹੈ ਤਾਂ ਇਹ ਮਾਣ ਤਿਲ ਮਾਤਰ ਹੀ ਹੈ। |
| **ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥** | ਪ੍ਰੰਤੂ ਜੇ ਕਿਸੇ ਜਗਿਆਸੂ ਨੇ ਪ੍ਰਮੇਸ਼ਰ ਦਾ ਜਸ ਸੁਣ ਕੇ ਮੰਨਣ ਦੀ ਅਵਸਥਾ ਬਣਾ ਰੱਖੀ ਹੋਵੇ ਤਾਂ ਉਸਨੂੰ ਇਹ ਅੰਤਰੀਵ ਤੀਰਥ 'ਤੇ ਮਲ ਮਲ ਕੇ ਇਸ਼ਨਾਨ ਕਰਨ ਦਾ ਸ਼ੁਭ ਮਾਣ ਪ੍ਰਾਪਤ ਹੋ ਜਾਂਦਾ ਹੈ। |
| **ਸਭਿ ਗੁਣ ਤੇਰੇ ਮੈ ਨਾਹੀ ਕੋਇ ॥ ਵਿਣੁ ਗੁਣ ਕੀਤੇ ਭਗਤਿ ਨ ਹੋਇ ॥** | ਸਾਰੇ ਗੁਣ ਤੁਹਾਡੇ ਹੀ ਬਖਸ਼ੇ ਹੋਏ ਹਨ ਮੇਰੇ ਗੁਣ-ਹੀਨੇ ਵਿਚ ਕੋਈ ਵੀ ਗੁਣ ਨਹੀਂ ਸੀ ਅਤੇ ਬਿਨਾਂ ਗੁਣਾਂ ਤੋਂ ਭਗਤੀ ਹੋ ਹੀ ਨਹੀਂ ਸਕਦੀ। |
| **ਸੁਅਸਤਿ ਆਥਿ ਬਾਣੀ ਬਰਮਾਉ ॥ ਸਤਿ ਸੁਹਾਣੁ ਸਦਾ ਮਨਿ ਚਾਉ ॥** | ਜੋ ਸਭ ਵਡਿਆਈਆਂ ਦੇ ਯੋਗ ਅਕਾਲ ਪੁਰਖ ਹਨ ਉਹਨਾਂ ਨੂੰ ਸੰਸਾਰ ਰਚਨ ਦਾ ਫੁਰਨਾ ਫੁਰਿਆ ਤਾਂ ਉਹਨਾਂ ਦੀ ਰਜ਼ਾ ਅਨੁਸਾਰ ਸਭ ਤੋਂ ਪਹਿਲਾਂ ਬਰਮਾ ਜੀ ਵਜੂਦ ਵਿਚ ਆਏ। ਇਹ ਜੋ ਸਦਾ ਸਤ ਅਤੇ ਸੁੰਦਰ ਰੂਪ ਹਨ ਉਹਨਾਂ ਦੇ ਮਨ ਵਿਚ ਚਾਉ ਫੁਰਿਆ ਤੇ ਸੰਸਾਰ ਦੀ ਰਚਨਾ ਰਚੀ ਗਈ। |
| **ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥** | ਜਦੋਂ ਸ੍ਰਿਸ਼ਟੀ ਰਚੀ ਗਈ ਉਹ ਕਿਹੜਾ ਵੇਲਾ ਤੇ ਕਿਹੜਾ ਵਕਤ ਸੀ ਤੇ ਕਿਹੜੀ ਥਿਤ ਸੀ ਤੇ ਕਿਹੜਾ ਵਾਰ ਸੀ ਅਤੇ ਰੁੱਤ ਕਿਹੜੀ ਸੀ, ਮਹੀਨਾ ਕਿਹੜਾ ਸੀ ਜਦੋਂ ਇਹ ਰਚਨਾ ਰਚੀ ਗਈ। |
| **ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥ ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥** | ਉਸ ਵੇਲੇ ਦਾ ਪੰਡਤਾਂ ਨੂੰ ਵੀ ਨਹੀਂ ਪਤਾ। ਜੇ ਕਿਤੇ ਪੁਰਾਣਾਂ ਵਿਚ ਲਿਖਿਆ ਹੁੰਦਾ ਤਾਂ ਉਹ ਪੜ੍ਹ ਕੇ ਦੱਸ ਦਿੰਦੇ ਕਿ ਸੰਸਾਰ ਰਚਨ ਦਾ ਇਹ ਵੇਲਾ ਪੁਰਾਣਾ ਵਿਚ ਲਿਖਿਆ ਹੋਇਆ ਹੈ ਅਤੇ ਨਾ ਹੀ |

ਰਚਨਾ ਰਚਨ ਬਾਰੇ ਕਾਜ਼ੀਆਂ ਨੂੰ ਪਤਾ ਹੈ। ਜੇ ਕਿਤੇ ਕੁਰਾਣ ਵਿਚ ਲਿਖਿਆ ਹੁੰਦਾ ਤਾਂ ਉਹ ਵੀ ਪੜ੍ਹ ਕੇ ਦਸ ਦਿੰਦੇ।

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥ ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**

ਜਦੋਂ ਸ੍ਰਿਸ਼ਟੀ ਰਚੀ ਗਈ ਉਸ ਥਿਤ ਵਾਰ ਨੂੰ ਜੋਗੀ ਵੀ ਨਹੀਂ ਜਾਣਦੇ, ਨਾ ਹੀ ਉਹ ਜਾਣਦੇ ਹਨ ਕਿ ਕਿਹੜੀ ਰੁੱਤ ਅਤੇ ਕਿਹੜਾ ਮਹੀਨਾ ਸੀ ਜਦੋਂ ਕਰਤੇ ਨੇ ਸ੍ਰਿਸ਼ਟੀ ਨੂੰ ਸਾਜਿਆ, ਉਸ ਵੇਲੇ ਨੂੰ ਉਹ ਆਪ ਹੀ ਜਾਣਦੇ ਹਨ।

**ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥ ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ॥**

ਉਹਨਾਂ ਦੀ ਕਿਸ ਤਰ੍ਹਾਂ ਸਿਫਤ ਕਰੀਏ ਤੇ ਕਿਸ ਤਰ੍ਹਾਂ ਸਾਲਾਹੀਏ ਅਤੇ ਕਿਸ ਤਰ੍ਹਾਂ ਵਰਣਨ ਕਰੀਏ ਭਾਵ ਉਹ ਬੇਅੰਤ ਹਨ ਉਹ ਇਹਨਾਂ ਸਾਰੀਆਂ ਗੱਲਾਂ ਤੋਂ ਪਰੇ ਹਨ। ਹਜ਼ੂਰ ਫੁਰਮਾਉਂਦੇ ਹਨ ਵੈਸੇ ਜਿਹੜੇ ਉਹਨਾਂ ਦੀ ਸ਼ਲਾਘਾ ਕਰ ਰਹੇ ਹਨ ਉਹਨਾਂ ਵਿਚੋਂ ਇਕ ਦੂ ਇਕ ਸਿਆਣਾ ਹੋਇਆ ਅਤੇ ਇਕ ਤੋਂ ਵੱਧ ਚੜ੍ਹ ਕੇ ਸਿਫ਼ਤਾਂ ਕਰ ਰਿਹਾ ਹੈ। ਪਰੰਤੂ ਉਹਨਾਂ ਦੀ ਸਿਫ਼ਤ ਕਹਿਣ ਕਥਨ ਤੋਂ ਬਾਹਰੀ ਹੈ।

**ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥ ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥**

ਉਹ ਸਾਹਿਬ ਆਪ ਵੀ ਵੱਡਾ ਹੈ ਤੇ ਉਹਨਾਂ ਦਾ ਨਾਮ ਵੀ ਵੱਡਾ ਹੈ ਜਿਹਨਾਂ ਦਾ ਕੀਤਾ ਸਭ ਕਿਛ ਹੋ ਰਿਹਾ ਹੈ। ਹਜ਼ੂਰ ਫੁਰਮਾਉਂਦੇ ਹਨ ਜੇ ਕੋਈ ਆਪਣੇ ਆਪ ਨੂੰ ਜਾਣੈ ਕਿ ਮੈਂ ਵੀ ਕੁਝ ਜਾਣਦਾ ਹਾਂ ਤਾਂ ਉਹ ਜਦੋਂ ਅੱਗੇ ਜਾਏਗਾ ਸੋਭਾ ਨਹੀਂ ਪਾਏਗਾ। ਚੂੰਕਿ ਹਰਿ ਜੀਉ ਹੰਕਾਰ ਨ ਭਾਵਈ ਵੇਦ ਕੂਕ ਸੁਨਾਵੈ ॥੨੧॥

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥ ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥ ਸਹਸ ਅਠਾਰਹ ਕਹਨਿ**

ਪਤਾਲ ਵੀ ਲੱਖਾਂ ਹਨ ਅਤੇ ਆਕਾਸ਼ ਵੀ ਲੱਖਾਂ ਹਨ। ਕੋਈ ਓੜਕ ਨਹੀਂ ਆਉਂਦਾ ਭਾਵ ਕਿਤਨੇ ਕੁ ਹਨ ਭਾਵ ਬੇਅੰਤ ਹਨ। ਇਸ ਇਕੋ ਬਾਤ ਨੂੰ ਵੇਦ ਵੀ ਸਪੱਸ਼ਟ ਕਰਦੇ ਹਨ ਕਿ ਉਹ ਬੇਅੰਤ ਹਨ। ਉਹਨਾਂ ਦੀ ਬੇਅੰਤਤਾਈ ਅਠਾਰਾਂ ਹਜ਼ਾਰ ਆਲਮ

| | |
|---|---|
| **ਕਤੇਬਾ ਅਸੁਲੂ ਇਕੁ ਧਾਤੁ ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥** | ਤੇ ਚਾਰੇ ਕਿਤਾਬਾਂ ਵੀ ਅਸਲ ਵਿੱਚ ਇਹ ਹੀ ਫੁਰਮਾਉਂਦੇ ਕਿ ਉਹ ਲੇਖੇ ਵਿਚ ਆ ਸਕਦੇ ਹੋਣ ਤਾਂ ਲਿਖੀਏ। ਲੇਖਾ ਲਿਖਿਆਂ ਤਾਂ ਬਿਨਸਨ ਵਿਚ ਹੈ ਉਹ ਸਦਾ ਸਤ ਸਰੂਪ ਹੈ। ਉਹ ਬੇਅੰਤ ਹੈ। ਉਹਨਾਂ ਨੂੰ ਵੱਡਾ ਵੱਡਾ ਤਾਂ ਸਾਰੇ ਆਖਦੇ ਹਨ ਪ੍ਰੰਤੂ ਕਿਤਨਾ ਕੁ ਵੱਡਾ ਹੈ ਇਹ ਆਪ ਹੀ ਜਾਣਦੇ ਹਨ ॥੨੨॥ |
| **ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥** | ਉਹਨਾਂ ਦੀ ਸਿਫਤ ਸ਼ਲਾਘਾ ਕਰਦਿਆਂ ਕਰਦਿਆਂ ਉਹਨਾਂ ਦਾ ਓੜਕ ਭਾਵ ਅੰਤ ਨਹੀਂ ਪਾਇਆ ਜਾਂਦਾ ਜਿਸ ਤਰ੍ਹਾਂ ਨਦੀਆਂ ਅਤੇ ਨਾਲੇ ਸਮੁੰਦਰ ਵਿਚ ਪੈਣ ਨਾਲ ਸਮੁੰਦਰ ਦਾ ਓੜਕ ਭਾਵ ਅੰਤ ਨਹੀਂ ਪਾ ਸਕਦੇ। |
| **ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥** | ਜੇਕਰ ਸਮੁੰਦਰ ਦੀ ਤਰ੍ਹਾਂ ਕੋਈ ਵੱਡਾ ਬਾਦਸ਼ਾਹ ਵੀ ਹੋਵੇ ਤੇ ਉਸ ਦੇ ਪਾਸ ਕੁਬੇਰ ਜਿੰਨਾ ਖਜ਼ਾਨਾ ਵੀ ਹੋਵੇ ਪਰੰਤੂ ਉਹ ਉਸ ਕੀੜੀ ਦੇ ਬਰਾਬਰ ਵੀ ਨਹੀਂ ਹਨ ਜਿਸਨੂੰ ਮਨੋਂ ਪ੍ਰਮੇਸ਼ਰ ਨਹੀਂ ਵਿਸਰ ਰਿਹਾ ॥੨੩॥ |
| **ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥** | ਨਾ ਹੀ ਉਹਨਾਂ ਦੀਆਂ ਸਿਫ਼ਤਾਂ ਦਾ ਹੀ ਅੰਤ ਆ ਸਕਦਾ ਹੈ ਨਾ ਹੀ ਉਹ ਕਹਿਣ ਵਿਚ ਆ ਸਕਦੀਆਂ ਹਨ। ਨਾ ਹੀ ਉਹਨਾਂ ਦੇ ਕੀਤੇ ਕੰਮਾਂ ਦਾ ਅੰਤ ਪਾ ਸਕਦਾ ਹੈ ਅਤੇ ਨਾ ਹੀ ਉਹਨਾਂ ਦਾ ਦੇਣਿ ਭਾਵ ਦਾਤਾਂ ਜਿਹੜੀਆਂ ਕਿ ਉਹ ਦੇ ਰਹੇ ਹਨ ਉਹਨਾਂ ਦਾ ਅੰਤ ਆ ਸਕਦਾ ਹੈ। |
| **ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥** | ਨਾ ਹੀ ਉਹਨਾਂ ਦੀ ਕੁਦਰਤ ਦਾ ਅੱਖਾਂ ਨਾਲ ਵੇਖਣ ਨਾਲ ਅੰਤ ਪਾਇਆ ਜਾਂਦਾ ਹੈ। ਨਾ ਹੀ ਉਹਨਾਂ ਦੀ ਕੁਦਰਤ ਦਾ ਸੁਣ ਸੁਣ ਕੇ ਅੰਤ ਪਾਇਆ ਜਾਂਦਾ ਹੈ ਅਤੇ ਨਾ ਹੀ ਉਹਨਾਂ ਦੇ ਬਾਰੇ ਇਹ ਜਾਣਿਆ ਜਾ ਸਕਦਾ ਕਿ ਉਹਨਾਂ ਦੇ ਮਨ ਵਿਚ ਕੀ ਹੈ ਔਰ ਕੀ ਕਰਨਾ ਚਾਹੁੰਦੇ ਹਨ ਇਸ ਦਾ ਭੀ ਅੰਤ ਨਹੀਂ ਪਾਇਆ ਜਾ ਸਕਦਾ। |

| | |
|---|---|
| **ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥** | ਨਾ ਹੀ ਉਹਨਾਂ ਦੀ ਰਚਨਾ ਦਾ ਅੰਤ ਪਾਇਆ ਜਾ ਸਕਦਾ ਹੈ ਕਿ ਕਿਡੀ ਕੁ ਵੱਡੀ ਹੈ, ਨਾ ਹੀ ਉਸਦੇ ਆਰ ਪਾਰ ਦਾ ਅੰਤ ਆਉਂਦਾ ਹੈ। |
| **ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥** | ਇਸ ਅੰਤ ਨੂੰ ਪਾਉਣ ਵਾਸਤੇ ਕਿੰਨੇ ਹੀ ਐਸੇ ਹਨ ਜੋ ਬੜਾ ਯਤਨ ਕਰ ਰਹੇ ਹਨ ਪਰੰਤੂ ਅੰਤ ਨਹੀਂ ਪਾ ਸਕੇ। |
| **ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥** | ਉਸ ਦੇ ਅੰਤ ਨੂੰ ਕੋਈ ਵੀ ਨਹੀਂ ਜਾਣ ਸਕਿਆ ਜੇ ਕੋਈ ਬਹੁਤ ਯਤਨ ਕਰਦਾ ਹੈ ਕਿ ਮੈਂ ਉਹਨਾਂ ਦਾ ਅੰਤ ਪਾਵਾਂ ਤੇ ਬਹੁਤਾ ਕਹਿਣ ਨਾਲ ਅੱਗੋਂ ਹੋਰ ਬਹੁਤਾ ਨਜ਼ਰ ਆਉਂਦਾ ਹੈ। |
| **ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥** | ਜਿੱਡਾ ਵੱਡਾ ਉਹ ਆਪ ਹੈ, ਉੱਡਾ ਹੀ ਉੱਚਾ ਉਸ ਦਾ ਥਾਂ ਹੈ, ਉੱਚੇ ਤੋਂ ਵੀ ਉੱਚਾ ਉਸ ਦਾ ਨਾਮ ਹੈ। |
| **ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥** | ਜਿੱਡਾ ਉੱਚਾ ਉਹ ਆਪ ਹੈ ਉੱਡਾ ਉੱਚਾ ਕੋਈ ਹੋਰ ਹੋਵੇ ਤਾਂ ਉਹ ਏਡੇ ਉੱਚੇ ਦੇ ਬਾਰੇ ਕੁਝ ਜਾਣ ਸਕੇ। |
| **ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥** | ਜਿੱਡਾ ਵੱਡਾ ਉਹ ਆਪ ਹੈ ਇਹ ਉਹ ਆਪ ਹੀ ਜਾਣਦੇ ਹਨ ਕਿ ਉਹ ਕਿੰਨੇ ਕੁ ਵੱਡੇ ਹਨ। ਹਜ਼ੂਰ ਫੁਰਮਾਉਂਦੇ ਹਨ ਕਿ ਜਿੰਨੀ ਕੁ ਉਹ ਬਖਸ਼ਿਸ਼ ਦੀ ਦਾਤ ਕਰਨ ਓਨਾ ਕੁ ਉਹ ਉਹਨਾਂ ਨੂੰ ਜਾਣ ਸਕਦਾ ਹੈ। ਇਹ ਉਹ ਆਪ ਹੀ ਜਾਣਦੇ ਹਨ ਕਿ ਉਹ ਕਿੰਨੇ ਕੁ ਵੱਡੇ ਹਨ ॥੨੪॥ |
| **ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ ॥** | ਉਸ ਦੀਆਂ ਅਨੇਕਾਂ ਹੀ ਬਖਸ਼ਿਸ਼ਾਂ ਹਨ ਜਿਹੜੀਆਂ ਲਿਖਣ ਵਿਚ ਨਹੀਂ ਆ ਸਕਦੀਆਂ। ਉਹ ਵੱਡਾ ਦਾਤਾ ਹੈ ਉਹਨੂੰ ਤਿਲ ਜਿੰਨਾ ਵੀ ਤਮ੍ਹਾ ਭਾਵ ਲਾਲਚ ਨਹੀਂ। |
| **ਕੇਤੇ ਮੰਗਹਿ ਜੋਧ ਅਪਾਰ ॥ ਕੇਤਿਆ ਗਣਤ ਨਹੀ ਵੀਚਾਰੁ ॥ ਕੇਤੇ ਖਪਿ ਤੁਟਹਿ ਵੇਕਾਰ ॥** | ਕਿੰਨੇ ਹੀ ਜੋਧੇ ਉਹਦੇ ਦਰ 'ਤੇ ਖਲੋ ਕੇ ਮੰਗਾਂ ਮੰਗ ਰਹੇ ਹਨ, ਹੋਰ ਵੀ ਕਿੰਨੇ ਹੀ ਮੰਗਦੇ ਹਨ। ਉਹਨਾਂ ਦੀ ਨਾ ਹੀ ਗਿਣਤੀ ਅਤੇ ਨਾ ਹੀ ਵੀਚਾਰਿਆ ਜਾ ਸਕਦਾ ਹੈ ਭਾਵ ਕਿਡਾ ਕੁ ਵੱਡਾ ਹੈ। ਕਿੰਨੇ |

| | |
|---|---|
| | ਹੀ ਵੇਕਾਰੀ ਲੋਕ ਗਿਣਤੀਆਂ ਕਰ ਕਰ ਕੇ ਥੱਕ ਗਏ ਹਨ। |
| **ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥** | ਕਿੰਨੇ ਹੀ ਐਸੇ ਲੋਕ ਹਨ ਜੋ ਲੈ ਲੈ ਕੇ ਮੁਕਰਦੇ ਹਨ ਭਾਵ ਨਾਮ ਦੂਜੇ ਦਾ ਲੈਂਦੇ ਹਨ। ਜਿਹੜਾ ਦੇ ਰਿਹਾ ਹੈ ਉਸ ਤੋਂ ਮੁਕਰ ਰਹੇ ਹਨ ਅਤੇ ਕਈ ਮੂਰਖ ਐਸੇ ਲੋਕ ਹਨ ਕਿ ਉਸਦਾ ਦਿੱਤਾ ਤੇ ਖਾਈ ਜਾ ਰਹੇ ਹਨ ਪ੍ਰੰਤੂ ਸ਼ੁਕਰਾਣਾ ਨਹੀਂ ਕਰਦੇ ਤੇ ਖਾਈ ਜਾ ਰਹੇ ਹਨ। |
| **ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥** | ਕਿਤਨੇ ਹੀ ਵੈਰਾਗੀ ਤੁਹਾਡੇ ਦਰਸ਼ਨਾਂ ਦੀ ਉਡੀਕ ਵਿਚ ਦੁੱਖ ਅਤੇ ਭੁੱਖਾਂ ਨੂੰ ਸਹਾਰਨ ਕਰਕੇ ਮਰਨ ਤੁਲ ਹੋ ਰਹੇ ਹਨ। ਹੇ ਦਾਤਾਰ ਜੀ! ਇਹ ਦਾਤ ਤੁਹਾਡੀ ਹੀ ਹੈ। ਜਿਨ੍ਹਾਂ ਨੂੰ ਤਪ ਵਾਲੇ ਪਾਸੇ ਲਾਇਆ ਹੈ। |
| **ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥** | ਕਿਸੇ ਨੂੰ ਬੰਦੀ ਵਿਚ ਪਾਨਾ ਜਾਂ ਬੰਦੀ ਤੋਂ ਖਲਾਸੀ ਕਰਾਉਣੀ ਇਹ ਸਭ ਕੁਝ ਉਹਨਾਂ ਦੇ ਭਾਣੇ ਵਿਚ ਹੀ ਹੈ। ਹੋਰ ਕਿਸੇ ਦੂਸਰੇ ਦਾ ਇਹੋ ਜਿਹਾ ਹੁਕਮ ਨਹੀਂ ਚਲ ਸਕਦਾ ਕਿ ਉਹ ਭੀ ਕੁਝ ਕਰ ਸਕੇ। |
| **ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥** | ਜੇ ਕੋਈ ਮੂਰਖ ਇਹ ਕਹੇ ਕਿ ਮੈਂ ਭੀ ਕੁਛ ਕਹਿ ਸਕਦਾ ਹਾਂ ਇਹ ਉਹੋ ਹੀ ਜਾਣਦਾ ਹੈ ਕਿ ਜਿੰਨੀਆਂ ਕੁ ਉਸਦੇ ਮੂੰਹ 'ਤੇ ਪੈਣਗੀਆ। |
| **ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥ ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥** | ਸਭ ਕੁਝ ਆਪ ਹੀ ਜਾਣਦੇ ਹਨ ਅਤੇ ਸਭ ਨੂੰ ਜੋ ਚਾਹੀਦਾ ਹੈ ਆਪ ਦੇ ਰਹੇ ਹੋ। ਮੰਗਣ ਵਾਲੇ ਤਾਂ ਕੋਈ ਕੁਝ ਮੰਗਦੇ ਹਨ ਕੋਈ ਕੁਝ ਮੰਗਦੇ ਹਨ। ਪ੍ਰੰਤੂ ਜਿਸ ਪਾਸੋਂ ਆਪਣੀਆਂ ਸਿਫ਼ਤਾਂ ਅਤੇ ਆਪਣਾ ਨਾਮ ਜਪਾ ਰਹੇ ਹੋ ਉਹ ਪਾਤਿਸ਼ਾਹ ਦਾ ਪਾਤਿਸ਼ਾਹ ਹੈ। |
| **ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥** | ਉਹਨਾਂ ਦੇ ਗੁਣ ਵੀ ਅਮੁੱਲ ਹਨ ਭਾਵ ਕੋਈ ਮੁੱਲ ਨਹੀਂ ਪੈ ਸਕਦਾ ਅਤੇ ਉਹਨਾਂ ਗੁਣਾਂ ਦਾ ਵਾਪਾਰ ਵੀ ਅਮੁੱਲ ਹੈ, ਜਿਹਨਾਂ ਸੰਤ ਭਗਤਾਂ ਨੇ ਉਹਨਾਂ |

ਦੇ ਗੁਣ ਗ੍ਰਹਿਣ ਕਰਨ ਦਾ ਹੀ ਵਾਪਾਰ ਕਰ ਰਖਿਆ ਹੈ। ਉਹ ਆਪ ਵੀ ਅਤੇ ਉਹਨਾਂ ਦਾ ਭੰਡਾਰ ਵੀ ਅਮੁੱਲ ਹੈ।

**ਅਮੁਲ ਆਵਹਿ ਅਮੁਲ ਲੈ ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ ॥**

ਉਹ ਵੀ ਅਮੁੱਲ ਹਨ ਜੋ ਗੁਣ ਖਰੀਦਣ ਆਉਂਦੇ ਹਨ ਅਤੇ ਜਿਹੜੇ ਖਰੀਦ ਕੇ ਲੈ ਜਾਂਦੇ ਹਨ ਉਹ ਵੀ ਅਮੁੱਲ ਹਨ। ਜਿਹੜੇ ਗੁਣਾਂ ਦੇ ਪ੍ਰੇਮੀ ਹਨ ਉਹ ਵੀ ਅਮੁਲ ਹਨ ਤੇ ਜਿਹੜੇ ਉਹਨਾਂ ਦੀ ਪ੍ਰੀਤ ਵਿਚ ਜੁੜੇ ਰਹਿੰਦੇ ਹਨ ਉਹ ਵੀ ਅਮੁੱਲ ਹਨ।

**ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥**

ਧਰਮ ਰਾਜਾ ਜੋ ਜੀਆਂ ਦੇ ਕਰਮਾਂ ਦਾ ਲੇਖਾ ਲੈਂਦਾ ਹੈ ਉਹ ਵੀ ਅਮੁੱਲ ਹੈ ਤੇ ਉਸਦੀ ਕਚਹਿਰੀ ਵੀ ਅਮੁੱਲ ਹੈ। ਉਸਦਾ ਜੀਆਂ ਦੇ ਕਰਮਾਂ ਨੂੰ ਤੋਲਣ ਵਾਲਾ ਧਰਮ ਕੰਡਾ ਵੀ ਅਮੁੱਲ ਹੈ। ਜਿਹੜੇ ਉਥੇ ਜਾ ਕੇ ਪਰਵਾਣ ਹੋ ਜਾਂਦੇ ਹਨ ਉਹ ਵੀ ਅਮੁੱਲ ਹਨ।

**ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥**

ਉਹਨਾਂ ਦੀ ਬਖਸ਼ਿਸ਼ ਵੀ ਅਮੁੱਲ ਹੈ ਅਤੇ ਬਖਸ਼ਿਸ਼ ਦੇ ਨੀਸਾਣ ਵੀ ਅਮੁਲ ਹਨ। ਉਹਨਾਂ ਦੀ ਮੇਹਰ ਵੀ ਅਮੁੱਲ ਹੈ ਅਤੇ ਹੁਕਮ ਵੀ ਅਮੁੱਲ ਹੈ।

**ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ ॥**

ਉਹਨਾਂ ਦਾ ਸਭ ਕੁਝ ਅਮੁਲ ਹੀ ਅਮੁੱਲ ਹੈ। ਉਹ ਇੰਨੇ ਬੇਅੰਤ ਹਨ ਜੇ ਸਾਰੀਆਂ ਅਮੋਲਕ ਵਸਤੂਆਂ ਦਾ ਨਾਮ ਲਈਏ ਤਾਂ ਤੇ ਸਾਰਾ ਆਖਿਆ ਨਹੀਂ ਜਾ ਸਕਦਾ। ਆਖਣ ਵਾਲੇ ਆਖ ਕੇ ਅਖੀਰ ਚੁੱਪ ਹੋ ਗਏ ਹਨ। ਕਿਉਂਕਿ ਉਹ ਕੋਈ ਮੁੱਕਣ ਵਾਲੀ ਵਸਤ ਨਹੀਂ।

**ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥**

ਵੈਸੇ ਉਹਨਾਂ ਦੀਆਂ ਅਮੁੱਲ ਦਾਤਾਂ ਨੂੰ ਵੇਦਾਂ ਅਤੇ ਪੁਰਾਣਾਂ ਦੇ ਜਰੀਏ ਪਾਠ ਕਰਨ ਵਾਲੇ ਵੀ ਆਖ ਰਹੇ ਹਨ ਅਤੇ ਉਹਨਾਂ ਨੂੰ ਪੜ੍ਹ ਪੜ੍ਹ ਕੇ ਵਖਿਆਣ ਕਰਨ ਵਾਲੇ ਵੀ ਆਖ ਰਹੇ ਹਨ।

**ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥**

ਉਹਨਾਂ ਦੀ ਅਮੁੱਲਤਾਈ ਨੂੰ ਬਰਮਾ ਜੀ ਤੇ ਇੰਦ੍ਰ ਜੀ ਵੀ ਆਖ ਰਹੇ ਹਨ ਅਤੇ ਗੋਪੀਆਂ ਤੇ ਕਾਨ੍ਹ ਵੀ ਕਹਿ ਰਹੇ ਹਨ।

| | |
|---|---|
| ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥ | ਉਹਨਾਂ ਦੀ ਸ਼ਿਵ ਜੀ ਮਹਾਰਾਜ ਅਤੇ ਚੌਰਾਸੀ ਸਿੱਧ ਵੀ ਅਮੁੱਲਤਾਈ ਨੂੰ ਗਾ ਰਹੇ ਹਨ। ਹੋਰ ਕਿੰਨੇ ਹੀ ਬੁਧੀਵਾਨ ਆਖੀ ਜਾ ਰਹੇ ਹਨ ਪਰੰਤੂ ਗੁਣ ਇੰਨੇ ਬੇਅੰਤ ਅਤੇ ਅਮੁਲ ਹਨ ਕੋਈ ਵੀ ਉਹਨਾਂ ਨੂੰ ਪੂਰੀ ਤਰ੍ਹਾਂ ਨਹੀਂ ਆਖ ਸਕਦਾ। |
| ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥ | ਉਹਨਾਂ ਦੇ ਅਮੁੱਲ ਗੁਣਾਂ ਨੂੰ ਦੈਂਤ ਅਥਵਾ ਦੇਵਤੇ ਵੀ ਆਖ ਰਹੇ ਹਨ। ਉਹਨਾਂ ਨੂੰ ਸੁਰ ਭਾਵ ਦੇਵਤੇ ਨਰ ਵੀ ਮੁਨੀ ਵੀ ਤੇ ਸੇਵਕ ਜਨ ਵੀ ਆਖ ਰਹੇ ਹਨ। |
| ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥ | ਹੋਰ ਕਿਤਨੇ ਹੀ ਨਵੇਂ ਤੋਂ ਨਵੇਂ ਸਰੀਰ ਜੋ ਆ ਰਹੇ ਹਨ ਉਹ ਵੀ ਆਖ ਰਹੇ ਹਨ ਤੇ ਕਿਤਨੇ ਹੀ ਆਖਿ ਆਖ ਕੇ ਇਥੋਂ ਚਲੇ ਗਏ ਹਨ। |
| ਏਤੇ ਕੀਤੇ ਹੋਰਿ ਕਰੇਹਿ ॥ ਤਾ ਆਖਿ ਨ ਸਕਹਿ ਕੇਈ ਕੇਇ ॥ | ਜਿਤਨੇ ਅੱਗੇ ਕੀਤੇ ਹੋਏ ਹਨ ਇਤਨੇ ਹੋਰ ਵੀ ਕਰ ਦੇਣ ਉਹ ਚਾਹੇ ਕਿਤਨੇ ਹੀ ਹੋਰ ਹੋ ਜਾਣ ਉਹਨਾਂ ਦੀ ਅਮੁੱਲਤਾਈ ਦਾ ਵਰਣਨ ਨਹੀਂ ਕਰ ਸਕਦੇ। |
| ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥ | ਉਹ ਉਤਨੇ ਵੱਡੇ ਹਨ ਜਿਤਨੇ ਵੱਡੇ ਉਹਨਾਂ ਨੂੰ ਆਪ ਭਾਉਂਦਾ ਹੈ ਤੇ ਜੇ ਕੋਈ ਇਹ ਜਾਨਣਾ ਚਾਹੇ ਕਿ ਉਹ ਕਿਤਨੇ ਕੁ ਵੱਡੇ ਹਨ ਤਾਂ ਹਜ਼ੂਰ ਫ਼ੁਰਮਾਉਂਦੇ ਹਨ ਇਹ ਸਚਾ ਮਾਲਕ ਆਪ ਹੀ ਜਾਣਦਾ ਹੈ। |
| ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥ | ਜੇ ਕੋਈ ਬੜਕ ਮਾਰੇ ਕਿ ਉਹਨਾਂ ਬਾਰੇ ਮੈਂ ਜਾਣਦਾ ਹਾਂ ਤਾਂ ਉਹ ਮੂਰਖਾਂ ਦਾ ਮੂਰਖ ਹੈ ॥੨੬॥ |
| ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ | ਉਹ ਦਰ ਭਾਵ ਦਰਵਾਜ਼ਾ ਅਤੇ ਉਹ ਘਰ ਕਿਹੜਾ ਹੈ ਜਿਥੇ ਬੈਠ ਕੇ ਅਕਾਲ ਪੁਰਖ ਸਾਰੀ ਰਚਨਾ ਦੀ ਸੰਭਾਲ ਕਰ ਰਿਹਾ ਹੈ ਅਤੇ ਸਭ ਉਸਦੀ ਉਸਤਤ ਗਾ ਰਹੇ ਹਨ। |
| ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ | ਕਿਤਨੇ ਹੀ ਨਾਦ ਤੇ ਵਾਜੇ ਅਤੇ ਵਜਾਵਣ ਵਾਲੇ ਉਹਨਾਂ ਦੀ ਵਡਿਆਈ ਦੇ ਵਾਜੇ ਵਜਾ ਕੇ ਖ਼ੁਸ਼ੀ ਮਨਾ ਰਹੇ ਹਨ। |

| | |
|---|---|
| ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ | ਕਿਤਨੇ ਹੀ ਰਾਗ ਗਾਉਣ ਵਾਲੇ ਆਪਣੀਆਂ ਰਾਗਨੀਆਂ ਸਮੇਤ ਉਸ ਦਾ ਜੱਸ ਗਾ ਰਹੇ ਹਨ। |
| ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥ | ਤੁਹਾਡੇ ਜਸ ਨੂੰ ਪਉਣ ਪਾਣੀ ਤੇ ਅਗਨ ਦੇਵਤਾ ਵੀ ਗਾ ਰਹੇ ਹਨ ਅਤੇ ਧਰਮ ਰਾਜਾ ਵੀ ਧਰਮ ਦੀ ਕੁਰਸੀ 'ਤੇ ਬੈਠਾ ਗਾ ਰਿਹਾ ਹੈ। |
| ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥ | ਚਿਤ੍ਰ ਗੁਪਤ ਵੀ ਗਾ ਰਹੇ ਹਨ ਜਿਹੜੇ ਜੀਆਂ ਦੇ ਪ੍ਰਗਟ ਤੇ ਗੁਪਤ ਕਰਮ ਲਿਖ ਕੇ ਧਰਮ ਰਾਜ ਦੇ ਅਰਪਨ ਕਰਦੇ ਹਨ ਤੇ ਧਰਮ ਰਾਜ ਜੀ ਸਭ ਦਾ ਵੀਚਾਰ ਕਰਦੇ ਹਨ। |
| ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ | ਤੁਹਾਨੂੰ ਸ਼ਿਵਜੀ ਮਹਾਰਾਜ ਤੇ ਬਰਮਾ ਜੀ ਅਤੇ ਦੇਵੀਆ ਗਾ ਕੇ ਸ਼ੋਭਾ ਪਾ ਰਹੇ ਹਨ। |
| ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ | ਇੰਦ੍ਰ ਜੀ ਆਪਣੇ ਤੇਤੀ ਕਰੋੜ ਦੇਵਤਿਆਂ ਸਮੇਤ ਆਪਣੇ ਇੰਦਰਾਸਣਿ 'ਤੇ ਬੈਠੇ ਹੋਏ ਤੁਹਾਡੀ ਉਸਤਤ ਗਾ ਰਹੇ ਹਨ। |
| ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥ | ਤੁਹਾਡੀ ਉਸਤਤ ਸਿਧ ਸਮਾਧੀ ਲਾਉਣ ਵਾਲੇ ਅਤੇ ਸਾਧ ਵਿਚਾਰੇ ਵੀ ਗਾ ਰਹੇ ਹਨ। |
| ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥ | ਤੁਹਾਡੀ ਉਪਮਾ ਜਤੀ ਸਤੀ ਅਤੇ ਸੰਤੋਖੀ ਅਤੇ ਵੀਰ ਰਸ ਵਾਲੇ ਸੂਰਮੇ ਵੀ ਗਾ ਰਹੇ ਹਨ। |
| ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥ | ਤੁਹਾਡੀ ਉਪਮਾ ਪੰਡਿਤ ਤੇ ਰਿਖੀਸਰ ਭਾਵ ਰਿਖੀ ਅਤੇ ਉਹਨਾਂ ਦੇ ਗੁਰੂ ਜੁਗੋ ਜੁਗ ਵੇਦਾਂ ਨੂੰ ਪੜ੍ਹ ਕੇ ਗਾ ਰਹੇ ਹਨ। |
| ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥ | ਤੁਹਾਡੀ ਉਸਤਤ ਸੁਰਗਾਂ ਦੀਆਂ ਮਨ ਨੂੰ ਮੋਹਨ ਵਾਲੀਆਂ ਮੋਹਨੀਆਂ ਅਤੇ ਸੁਰਗ ਲੋਕ ਅਤੇ ਮਾਤ ਲੋਕ ਅਥਵਾ ਪਤਾਲ ਲੋਕ ਵੀ ਗਾ ਰਹੇ ਹਨ। |
| ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ | ਤੁਹਾਨੂੰ ਸਮੁੰਦਰ 'ਚੋਂ ਨਿਕਲੇ ਹੋਏ ਚੌਦਾਂ ਰਤਨ ਅਤੇ ਸਾਥ ਹੀ ਅਠਾਹਠ ਤੀਰਥ ਗਾ ਰਹੇ ਹਨ। |
| ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥ | ਤੁਹਾਨੂੰ ਜੋਧੇ ਅਤੇ ਮਹਾਂਬਲੀ ਸੂਰਮੇ ਅਤੇ ਚਾਰੇ ਖਾਣੀਆਂ ਵੀ ਗਾ ਰਹੇ ਹਨ। |

**ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥**

ਤੁਹਾਨੂੰ ਨੌਂ ਖੰਡ ਤੇ ਸਾਰੇ ਮੰਡਲ ਤੇ ਸ੍ਰਿਸ਼ਟੀ ਦੇ ਜੀਵ ਜੋ ਤੁਸਾਂ ਰਚੇ ਹੋਏ ਹਨ, ਸਭ ਗਾ ਰਹੇ ਹਨ।

**ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥**

ਇਸ ਪੰਗਤੀ ਦਾ ਇਹ ਭਾਵ ਹੈ ਕਿ ਗਾਉਂਦੇ ਤਾਂ ਸਾਰੇ ਹਨ ਪ੍ਰੰਤੂ ਗਾਵਿਆ ਉਹਨਾਂ ਦਾ ਥਾਂਇ ਪੈਂਦਾ ਹੈ ਜਿਹੜੇ ਤੁਹਾਨੂੰ ਭਾਉਂਦੇ ਹਨ ਅਤੇ ਤੁਹਾਡੇ ਭਗਤ ਤੁਹਾਡੇ ਪ੍ਰੇਮ ਵਿਚ ਰਤੇ ਹੋਏ ਬੜੇ ਉਤਸ਼ਾਹ ਨਾਲ ਗਾਉਂਦੇ ਹਨ।

**ਹੋਰ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥**

ਹੋਰ ਕਿਤਨੇ ਹੀ ਗਾਉਂਦੇ ਹਨ ਜਿਹੜੇ ਸਾਡੇ ਖਿਆਲ ਵਿਚ ਨਹੀਂ ਹਨ। ਹਜ਼ੂਰ ਕਹਿੰਦੇ ਹਨ ਕਿ ਮੈਂ ਕਿਆ ਵੀਚਾਰ ਕਰ ਸਕਦਾ ਹਾਂ।

**ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥**

ਉਹ ਜੋ ਸੱਚਾ ਸਾਹਿਬ ਹੈ ਜਿਸਦਾ ਨਾਮ ਵੀ ਸੱਚਾ ਹੈ ਅਤੇ ਉਹ ਸਦਾ ਹੀ ਸਤਿ ਹੈ। ਉਹ ਸੱਚ ਹੁਣ ਵੀ ਹੈ ਤੇ ਅੱਗੇ ਵੀ ਰਹੇਗਾ। ਨਾ ਕਦੀ ਕਿਤੇ ਜਾਂਦਾ ਹੈ ਭਾਵ ਸਦਾ ਹੀ ਕਾਇਮ ਹੈ ਤੇ ਨਾ ਹੀ ਕਦੀ ਜਾਏਗਾ ਭਾਵ ਸਦਾ ਹੀ ਅਸਥਿਰ ਹੈ।

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥**

ਕਈ ਪ੍ਰਕਾਰ ਦੀ ਸ੍ਰਿਸ਼ਟੀ ਉਤਪੰਨ ਅਤੇ ਜਿਸ ਵਿਚ ਕਈ ਪ੍ਰਕਾਰ ਦੇ ਰੰਗ ਦੇ ਜੀਵ ਅਤੇ ਕਈ ਪ੍ਰਕਾਰ ਦੇ ਰੰਗ ਰੂਪ ਹਨ ਜਿਸਦੀ ਮਾਇਆ ਸੀ ਉਸੇ ਨੇ ਸਾਰੀ ਰਚਨਾ ਰਚੀ ਹੋਈ ਹੈ। ਆਪ ਹੀ ਰਚਨਾ ਰਚ ਕੇ ਆਪ ਹੀ ਉਸ ਖੇਲ ਨੂੰ ਵੇਖ ਰਿਹਾ ਹੈ ਜਿਸ ਤਰ੍ਹਾਂ ਉਹਨਾਂ ਨੂੰ ਭਾਉਂਦਾ ਹੈ।

**ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥**

ਜੋ ਉਸ ਨੂੰ ਭਾਉਂਦਾ ਹੈ ਉਹ ਉਹੀ ਕਰਦਾ ਹੈ ਹੋਰ ਕੋਈ ਦੂਜਾ ਨਹੀਂ ਹੈ ਕਿ ਜਿਹੜਾ ਕਿ ਉਹਨਾਂ ਨੂੰ ਹੁਕਮ ਕਰੇ ਭਾਵ ਮੇਰੀ ਸਾਲਾਹ ਲਵੋ ਉਹ ਪਾਤਸ਼ਾਹਾਂ ਦਾ ਪਾਤਸ਼ਾਹ ਹੈ ਤੇ ਵੱਡਾ ਸਾਹਿਬ ਹੈ ਤੇ ਉਹਨਾਂ ਦੀ ਰਜ਼ਾ ਵਿਚ ਰਹਿਣਾ ਹੀ ਭਲਾ ਹੈ। ਆਪ ਫੁਰਮਾ ਰਹੇ ਹਨ ॥੨੭॥

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**

ਅੱਗੇ ਸੱਚਾ ਜੋਗੀ ਬਣਨ ਦਾ ਉਪਦੇਸ਼ ਕਰਦੇ ਹਨ ਅਤੇ ਫੁਰਮਾਉਂਦੇ ਹਨ ਕਿ ਸੰਤੋਖ ਧਾਰ ਲੈਣਾ,

ਕੰਨੀਂ ਮੁੰਦਰਾਂ ਰੂਪ ਜਾਣੇ, ਸਾਧਨਾ ਸਾਧਨੀ ਖਪਰ ਅਤੇ ਝੋਲੀ ਬਣਾਏ। ਨਾਮ ਨਾਲ ਧਿਆਨ ਜੋੜਨਾ ਬਿਭੂਤੀ ਚੜ੍ਹਾਈ ਜਾਣੇ।

**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥**

ਜੋ ਕਾਲ ਰੂਪੀ ਲਾੜੇ ਦੀ ਅਮਾਨਤ ਕੁਆਰੀ ਕਾਇਆ ਹੈ ਇਸਨੂੰ ਖਿੰਥਾ ਬਣਾਏ ਤੇ ਭਰੋਸੇ ਦਾ ਡੰਡਾ ਇਹ ਜੁਗਤਿ ਬਣਾਏ।

**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**

ਆਈ ਪੰਥ ਅਤੇ ਹੋਰ ਭੀ ਜੋ ਪੰਥਾਂ ਦੀ ਸੰਗਤ ਹੈ ਇਹਨਾਂ ਸਾਰਿਆਂ ਦਾ ਇਕੋ ਹੀ ਮਤ ਹੈ ਕਿ ਮਨ ਜਿੱਤਣ ਨਾਲ ਜਗਤ ਹੀ ਜਿੱਤਿਆ ਜਾਂਦਾ ਹੈ।

**ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥**

ਉਹਨਾਂ ਨੂੰ ਨਮਸ਼ਕਾਰ ਹੀ ਨਮਸ਼ਕਾਰ ਹੈ। ਜੋ ਆਦਿ ਤੋਂ ਆ ਰਿਹਾ ਹੈ ਤੇ ਜਿਸ ਦਾ ਨਾਂ ਕੋਈ ਰੰਗ ਰੂਪ ਹੈ ਤੇ ਨਾ ਹੀ ਅਵਾਜ਼ ਹੈ ਜੁਗਾਂ ਪ੍ਰਜੰਤ ਇਕੋ ਜਿਹਾ ਹੈ ॥੨੮॥

**ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥**

ਭੁਗਤ ਜੋ ਜੋਗੀ ਜਨ ਮੰਗ ਕੇ ਆਪਣੇ ਖੱਪਰ ਵਿਚ ਪਵਾਉਂਦੇ ਹਨ ਇਹ ਸੱਚਾ ਜੋਗੀ ਗਿਆਨ ਦੀ ਭੁਗਤ ਤੇ ਵਰਤਾਉਣ ਵਾਲੀ ਦਇਆ ਤੇ ਜਿਹੜਾ ਹਰੇਕ ਘਟ ਵਿਚ ਅਨਹਦਿ ਸ਼ਬਦ ਵਜ ਰਿਹਾ ਹੈ ਇਸਦਾ ਨਾਦ ਭਾਵ ਸਿਙੀ ਬਣਾਏ।

**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**

ਅਸਲੀ ਨਾਥ ਉਹ ਆਪ ਹਨ ਜਿਨ੍ਹਾਂ ਨੇ ਸਾਰੀ ਸ੍ਰਿਸ਼ਟੀ ਅਤੇ ਨੱਥ ਰਿਧੀਆਂ ਸਿਧੀਆਂ ਸਾਰੇ ਹੀ ਰਸ ਕਸ ਆਪਣੇ ਹੀ ਹੱਥ ਵਿਚ ਲੈ ਰਖੇ ਹਨ।

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥**

ਆਪ ਹੀ ਉਹ ਸੰਯੋਗ ਭਾਵ ਮੇਲ ਹੋਣਾ ਅਤੇ ਆਪ ਹੀ ਵਿਯੋਗ ਭਾਵ ਵਿਛੋੜਾ ਹੋ ਜਾਣਾ ਇਸ ਕਾਰ ਨੂੰ ਚਲਾ ਰਹੇ ਹਨ ਤੇ ਸਭ ਹੀ ਉਹਨਾਂ ਦੇ ਲੇਖੇ ਵਿਚ ਹਨ ਭਾਵ ਜਿਸ ਤਰ੍ਹਾਂ ਦੇ ਭਾਗ ਉਹਨਾਂ ਦੇ ਮੱਥੇ 'ਤੇ ਪਹਿਲੇ ਹੀ ਲਿਖ ਛੱਡੇ ਹਨ ਉਸੇ ਤਰ੍ਹਾਂ ਹੀ ਹੋ ਰਿਹਾ ਹੈ।

**ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ**

ਉਹਨਾਂ ਨੂੰ ਨਮਸ਼ਕਾਰ ਹੀ ਨਮਸ਼ਕਾਰ ਹੈ ਜੋ ਆਦਿ ਤੋਂ ਆ ਰਿਹਾ ਹੈ ਤੇ ਜਿਸ ਦਾ ਨਾ ਕੋਈ ਰੰਗ ਰੂਪ

| | |
|---|---|
| **ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥** | ਹੈ ਤੇ ਨਾ ਹੀ ਅਵਾਜ਼ ਹੈ, ਜੁਗਾਂ ਪ੍ਰਜੰਤ ਇਕੋ ਜਿਹਾ ਹੈ ॥੨੯॥ |
| **ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥ ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥** | ਅੱਗੇ ਸ੍ਰਿਸ਼ਟੀ ਦੀ ਰਚਨਾ ਜਿਸ ਤਰ੍ਹਾਂ ਆਦਿ ਤੋਂ ਹੋਈ ਉਸਦਾ ਵਰਣਨ ਕਰਦੇ ਹਾਂ। ਆਪ ਜਨਮ ਸਾਖੀ ਵਿਚ ਫੁਰਮਾਉਂਦੇ ਹਨ ਕਿ (ਅੱਵਲ ਨੂਰ ਖੁਦਾਇ ਦਾ ਜਿਸ ਦਾ ਅੰਤ ਨਾ ਪਾਰ ॥ ਨੂਰੋ ਬਲਿਆ ਚਿਰਾਗ ਇਕ ਸ਼ਕਤੀ ਕਾ ਅਵਤਾਰ। ਸਕਤੋ ਤੀਨ ਫਰੇਸ਼ਤੇ ਬ੍ਰਹਮਾਂ, ਬਿਸ਼ਨ ਮਹਾਂਦੇਵ ਆਬੀ ਬਾਦੀ ਆਤਸੀ ਸੱਚ ਹਕੀਕਤ ਏਵ) ਅੱਲ੍ਹਾ ਇੱਕ ਨੂਰ ਹੀ ਨੂਰ ਹੈ। ਉਸ ਦੇ ਨੂਰ ਤੋਂ ਜੋ ਪਹਿਲਾ ਦੀਵਾ ਬਲਿਆ ਉਹ ਹੀ ਸ਼ਕਤੀ ਦਾ ਰੂਪ ਸੀ। ਉਸਨੂੰ ਹੀ ਮਾਈ ਕਿਹਾ ਹੈ, ਉਸਨੇ ਸਾਰੀ ਸ੍ਰਿਸ਼ਟੀ ਦੇ ਮੁਖੀ ਇਹ ਤਿੰਨੇ ਸਾਜੇ। ਇਕ ਸੰਸਾਰੀ ਭਾਵ ਬ੍ਰਹਮਾ ਜੀ ਜੋ ਸੰਸਾਰ ਦੀ ਰਚਨਾ ਕਰਦੇ ਹਨ, ਇਕ ਸ਼ਿਵਜੀ ਮਹਾਰਾਜ ਜਿਨ੍ਹਾਂ ਦੇ ਹੱਥ ਭੰਡਾਰੇ ਦੀ ਸੇਵਾ ਹੈ। ਇਕ ਬਿਸ਼ਨ ਜੀ ਜੋ ਪਾਤਸ਼ਾਹੀ ਕਰਦੇ ਹਨ। ਅੱਗੇ ਹਜ਼ੂਰ ਜਨਮ ਸਾਖੀ ਵਿਚ ਇਕ ਥਾਂ ਹੋਰ ਫੁਰਮਾਉਂਦੇ ਹਨ (ਬ੍ਰਹਮਾ ਘੜਦਾ ਸੂਰਤਾ ਬਿਸ਼ਨ ਲਾਏ ਬਹੇ ਦੀਵਾਨ। ਕਰੇ ਭੰਡਾਰਾ ਮਹਾਦੇਓ ਜੋ ਖਾਏ ਕੁਲ ਜਹਾਨ)। |
| **ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥ ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥** | ਜਿਸ ਤਰ੍ਹਾਂ ਉਹਨਾਂ ਨੂੰ ਭਾਉਂਦਾ ਹੈ ਉਸੇ ਤਰ੍ਹਾਂ ਇਹ ਤਿੰਨੇ ਮੁਖੀ ਚਲ ਰਹੇ ਹਨ। ਜਿਸ ਤਰ੍ਹਾਂ ਉਹਨਾਂ ਦਾ ਹੁਕਮ ਹੁੰਦਾ ਹੈ ਉਹ ਕੁਝ ਹੀ ਇਹ ਕਰਦੇ ਹਨ ਪਰੰਤੂ ਅਸਚਰਜ ਬਾਤ ਇਹ ਹੈ ਕਿ ਉਹ ਇਹਨਾਂ ਦੀ ਸਭ ਕਾਰ ਨੂੰ ਦੇਖ ਰਹੇ ਹਨ ਪਰ ਇਹਨਾਂ ਨੂੰ ਉਹ ਨਜ਼ਰ ਨਹੀਂ ਆ ਰਹੇ ਹਨ। ਇਹ ਵੱਡੀ ਅਸਚਰਜ ਬਾਤ ਹੈ। |
| **ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥** | ਉਹਨਾਂ ਨੂੰ ਨਮਸ਼ਕਾਰ ਹੀ ਨਮਸ਼ਕਾਰ ਹੈ। ਜੋ ਆਦਿ ਤੋਂ ਆ ਰਹੇ ਹਨ ਤੇ ਜਿਹਨਾਂ ਦਾ ਨਾ ਕੋਈ ਰੂਪ, ਰੰਗ, ਰੇਖ ਅਤੇ ਨਾ ਹੀ ਅਵਾਜ਼ ਹੈ, ਜੁਗਾਂ ਪ੍ਰਜੰਤ ਇਕੋ ਜਿਹੇ ਹਨ ॥੩੦॥ |

ਆਸਣੁ ਲੋਇ ਲੋਇ ਭੰਡਾਰ ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥

ਜੋਗੀ ਜੋ ਆਸਣ ਰੱਖਦੇ ਹਨ ਹਜ਼ੂਰ ਫੁਰਮਾਉਂਦੇ ਹਨ ਅਕਾਲ ਪੁਰਖ ਹਰੇਕ ਲੋਕ ਵਿਚ ਆਸਣ 'ਤੇ ਬੈਠ ਕੇ ਭੰਡਾਰਾ ਚਲਾ ਰਹੇ ਹਨ ਜੋ ਕੁਝ ਕਿਸੇ ਨੂੰ ਪ੍ਰਾਪਤ ਹੋਇਆ ਉਹ ਇਕੋ ਵਾਰੀ ਮੱਥੇ 'ਤੇ ਲਿਖਿਆ ਸੀ। (ਧਰਤੀ ਦੇਗ ਮਿਲੈ ਇਕ ਵੇਰਾ ਭਾਗ ਤੇਰਾ ਭੰਡਾਰੀ। ਨਾਸਾਬੂਰ ਹੋਵੇ ਫਿਰਿ ਮੰਗੈ ਨਾਰਦ ਕਰੇ ਖੁਆਰੀ)

ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥ ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥

ਆਪਣੀ ਰਚਨਾ ਨੂੰ ਰਚ ਕੇ ਆਪ ਹੀ ਵੇਖ ਰਿਹਾ ਹੈ। ਹਜ਼ੂਰ ਫੁਰਮਾਉਂਦੇ ਹਨ ਕਿ ਉਹ ਆਪ ਵੀ ਸੱਚਾ ਹੈ ਅਤੇ ਉਸਦੀ ਕਾਰ ਵੀ ਸੱਚੀ ਹੈ। ਅਥਵਾ ਜਿਹੜਾ ਸਭਨਾਂ ਲੋਕਾਂ ਵਿਚ ਭੰਡਾਰਾ ਭਾਵ ਰਿਜ਼ਕ ਪਹੁੰਚ ਰਿਹਾ ਹੈ ਇਹ ਉਹਨਾਂ ਦਾ ਆਸਣ ਹੈ ਅਤੇ ਜੋ ਕਿਸੇ ਨੂੰ ਕੁਝ ਦੇਣਾ ਸੀ ਉਹ ਇਕੋ ਵਾਰੀ ਮਥੇ 'ਤੇ ਲਿਖਿਆ ਹੋਇਆ ਮਿਲ ਰਿਹਾ ਹੈ। ਇਸ ਦਾ ਅਰਥ ਹੋ ਚੁੱਕਾ ਹੈ ॥੩੧॥

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥ ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥ ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥

ਜੇਕਰ ਇਕ ਰਸਨਾ ਤੋਂ ਲੱਖ ਰਸਨਾ ਹੋ ਜਾਣ ਅਤੇ ਉਹ ਲੱਖ ਤੋਂ ਵੀਹ ਲੱਖ ਹੋ ਜਾਣ ਤੇ ਇਕ ਇਕ ਰਸਨਾ ਨਾਲ ਲੱਖ-ਲੱਖ ਵਾਰੀ ਉਹਨਾਂ ਦਾ ਨਾਮ ਜਪੀਏ ਇਸ ਤਰ੍ਹਾਂ ਦੇ ਰਸਤੇ ਦੀਆਂ ਪਉੜੀਆਂ 'ਤੇ ਚੜ੍ਹ ਕੇ ਉਹਨਾਂ ਨਾਲ ਇਕ ਮਿਕ ਹੋਵੀਂਦਾ ਹੈ।

ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥ ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

ਉਹਨਾਂ ਦੀਆਂ ਘਾਲਣਾਂ ਨੂੰ ਵੇਖ ਕੇ ਜਿਹੜੇ ਕੀੜਿਆਂ ਵਰਗੇ ਭਾਵ ਨੀਚ ਹਨ ਉਹ ਵੀ ਉਹਨਾਂ ਦੀ ਰੀਸ ਕਰਨ ਤੇ ਤਾਂ ਕੂੜ ਹੀ ਕੂੜ ਹੈ ਜਿਹੜੇ ਘਾਲਣਾ ਘਾਲਦੇ ਹਨ ਉਹਨਾਂ 'ਤੇ ਪ੍ਰਸੰਨ ਹੋ ਕੇ ਉਹ ਆਪ ਮਿਹਰ ਦੀ ਨਦਰ ਕਰਦੇ ਹਨ ॥੩੨॥

ਆਖਣਿ ਜੋਰੁ ਚੁਪੈ ਨਹ ਜੋਰੁ ॥ ਜੋਰੁ ਨ ਮੰਗਣਿ ਦੇਣਿ ਨ ਜੋਰੁ ॥

ਨਾ ਤਾਂ ਇਸ ਜੀਅ ਦੇ ਹੱਥ ਵਿਚ ਆਖਣਾ ਜ਼ੋਰ ਹੈ ਅਤੇ ਨਾ ਹੀ ਚੁੱਪ ਕਰ ਰਹਿਣਾ ਜ਼ੋਰ ਹੈ। ਅਤੇ ਨਾ ਹੀ ਮੰਗਣਾ ਜ਼ੋਰ ਅਤੇ ਨਾ ਦੇਣ 'ਤੇ ਇਸਦਾ ਜੋਰ ਚਲਦਾ ਹੈ।

| | |
|---|---|
| **ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥** | ਨਾ ਜਿਊਣਾ ਅਤੇ ਨਾ ਹੀ ਮਰਨਾ ਇਸਦੇ ਹੱਥ ਜ਼ੋਰ ਹੈ। |
| **ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥** | ਨਾ ਹੀ ਰਾਜ ਮਾਲ ਜੋ ਮਨ ਦਾ ਸ਼ੋਰ ਹੈ ਇਸਦੇ ਪਾਸ ਹੋਣ ਦਾ ਜ਼ੋਰ ਇਸਦੇ ਹੱਥ ਵਿਚ ਹੈ। |
| **ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥** | ਨਾ ਹੀ ਸੁਰਤ ਜੋੜਨੀ ਦਾ ਜ਼ੋਰ ਇਸਦੇ ਹੱਥ ਵਿਚ ਹੈ ਤੇ ਨਾ ਹੀ ਗਿਆਨ ਵੀਚਾਰ ਦੀ ਜੁਗਤ ਦਾ ਜ਼ੋਰ ਇਸਦੇ ਹੱਥ ਵਿਚ ਹੈ। ਤੇ ਨਾ ਹੀ ਸੰਸਾਰ ਤੋਂ ਛੁੱਟਣ ਦੀ ਜੁਗਤੀ ਇਸਦੇ ਹੱਥ ਵਿਚ ਹੈ। |
| **ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ ॥੩੩॥** | ਜਿਸ ਮਾਲਕ ਦੇ ਹੱਥ ਵਿਚ ਜ਼ੋਰ ਹੈ ਉਹੋ ਹੀ ਕਰ ਕਰ ਵੇਖ ਰਹਿਆ ਹੈ। ਹਜ਼ੂਰ ਫੁਰਮਾਉਂਦੇ ਹਨ, ਨਾ ਕੋਈ ਉਤਮ ਭਾਵ ਬਹੁਤੇ ਜ਼ੋਰ ਵਾਲਾ ਹੈ ਅਤੇ ਨਾ ਹੀ ਕੋਈ ਨੀਚ ਭਾਵ ਥੋੜੇ ਜ਼ੋਰ ਵਾਲਾ ਹੈ ॥੩੩॥ |
| **ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥** | ਇਹ ਜੋ ਰਾਤਾਂ ਅਤੇ ਰੁਤਾਂ ਵਾ ਥਿੰਤੀ ਅਤੇ ਵਾਰ ਹਨ ਤੇ ਪਉਣ ਪਾਣੀ ਅਤੇ ਅਗਨੀ ਨੀਚੇ ਪਤਾਲ ਹੈ ਇਹਨਾਂ ਸਾਰਿਆਂ ਦੇ ਵਿਚ ਧਰਤੀ ਇਕ ਧਰਮ ਦੀ ਸ਼ਾਲਾ ਭਾਵ ਧਰਮ ਦਾ ਘਰ ਹੈ। |
| **ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨ ਕੇ ਨਾਮ ਅਨੇਕ ਅਨੰਤ ॥** | ਤਿਸ ਵਿਚ ਜੀਆਂ ਦੀ ਜੁਗਤ ਦੇ ਰੰਗ ਨਜ਼ਰ ਆਉਂਦੇ ਹਨ। ਜਿਨ੍ਹਾਂ ਦੇ ਬੇਅੰਤ ਰੰਗ ਰੂਪ ਅਤੇ ਵੱਖਰੇ ਵੱਖਰੇ ਨਾਮ ਹਨ। |
| **ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥** | ਉਹ ਮਾਲਕ ਜੋ ਆਪ ਸਚਾ ਅਤੇ ਜਿਸਦਾ ਦਰਬਾਰ ਵੀ ਸਚਾ ਹੈ ਉਹ ਜੈਸੇ ਜੈਸੇ ਜੀਆਂ ਦੇ ਕਰਮ ਹੋਣਗੇ ਤੈਸੀ ਤੈਸੀ ਵੀਚਾਰ ਕਰੇਗਾ। ਪਰੰਤੂ ਜੋ ਸੰਤ ਪੰਚ ਰੂਪ ਹਨ ਅਤੇ ਮਾਲਕ ਦੇ ਘਰ ਪਰਵਾਨ ਹਨ ਅਤੇ ਸ਼ੋਭਾ ਪਾ ਰਹੇ ਹਨ ਇਹ ਉਹਨਾਂ ਦੀ ਮਿਹਰ ਦੀ ਨਦਰ ਦਾ ਨਿਸ਼ਾਨ ਹਨ। |
| **ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥੩੪॥** | ਉਸ ਦੇ ਦਰਬਾਰ ਵਿਚ ਕਚੇ ਤੇ ਪੱਕਿਆਂ ਦੀ ਪਛਾਣ ਹੋਵੇਗੀ। ਹਜ਼ੂਰ ਫੁਰਮਾਉਂਦੇ ਹਨ ਇਸ ਸਾਰੀ ਬਾਤ ਦਾ ਉਥੇ ਜਾ ਕੇ ਹੀ ਪਤਾ ਲੱਗੇਗਾ ॥੩੪॥ |

| | |
|---|---|
| **ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥** | ਪਿਛਲੀ ਪਉੜੀ ਵਿਚ ਧਰਤੀ ਜੋ ਧਰਮ ਦੀ ਸ਼ਾਲਾ ਹੈ ਉਸਦਾ ਧਰਮ ਵਰਣਨ ਹੋਇਆ ਹੈ। ਹਜ਼ੂਰ ਫੁਰਮਾਉਂਦੇ ਹਨ ਅੱਗੇ ਅਸੀਂ ਗਿਆਨ ਅਵਸਥਾ ਦਾ ਵਰਣਨ ਕਰਦੇ ਹਾਂ। |
| **ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥ ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥** | ਕਿਤਨੇ ਹੀ ਪਉਣ ਦੇਵਤਾ ਅਤੇ ਪਾਣੀ ਦੇਵਤਾ ਅਤੇ ਕਿਤਨੇ ਹੀ ਕਾਨ੍ਹ ਅਤੇ ਸ਼ਿਵ ਜੀ ਮਹਾਰਾਜ ਹਨ ਕਿਤਨੇ ਹੀ ਬਰਮੇ ਜੋ ਜੀਆਂ ਦੀ ਘਾੜਤ ਘੜ ਰਹੇ ਅਤੇ ਰੂਪ ਰੰਗ ਹੋਰ ਜੋ ਚਾਹੀਦਾ ਹੈ ਕਰ ਰਹੇ ਹਨ। |
| **ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥** | ਕਿਤਨੀਆਂ ਹੀ ਕਰਮ ਕਰਨ ਵਾਲੀਆਂ ਧਰਤੀਆਂ ਅਤੇ ਕਿਤਨੇ ਹੀ ਪਹਾੜ ਅਤੇ ਕਿਤਨੇ ਹੀ ਧ੍ਰੂ ਭਗਤ ਅਤੇ ਉਪਦੇਸ਼ ਕਰਨ ਵਾਲੇ ਹਨ। |
| **ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥** | ਕਿਤਨੇ ਹੀ ਇੰਦ੍ਰ, ਚੰਦ, ਸੂਰਜ ਤੇ ਕਿੰਨੇ ਹੀ ਸ੍ਰਿਸ਼ਟੀ ਦੇ ਦੇਸ਼ ਹਨ। |
| **ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥** | ਕਿਤਨੇ ਹੀ ਸਿਧ ਅਤੇ ਬੁਧੀਵਾਨ ਅਤੇ ਨਾਥ ਹਨ ਅਤੇ ਕਿਤਨੀਆਂ ਹੀ ਦੇਵੀਆਂ ਦਾ ਰੂਪ ਹਨ। |
| **ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥** | ਕਿਤਨੇ ਹੀ ਦੇਵਤੇ ਅਤੇ ਦੈਂਤ ਅਤੇ ਮੁਨੀ ਕਿਤਨੇ ਹੀ ਸਮੁੰਦਰ ਦੇ ਰਤਨ ਹਨ। |
| **ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥** | ਕਿਤਨੀਆਂ ਹੀ ਖਾਣੀਆਂ ਅਤੇ ਬਾਣੀਆਂ ਅਤੇ ਪਾਤਸ਼ਾਹਾਂ ਤੇ ਰਾਜੇ ਹਨ। |
| **ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥** | ਕਿਤਨੇ ਹੀ ਸੁਰਤੀ ਜੋੜਨ ਵਾਲੇ ਅਤੇ ਕਿਤਨੇ ਹੀ ਸੇਵਕ ਸੇਵਾ ਕਰਨ ਵਾਲੇ ਹਨ। ਹਜ਼ੂਰ ਫੁਰਮਾਉਂਦੇ ਹਨ ਉਸ ਅਕਾਲ ਪੁਰਖ ਦਾ ਅੰਤ ਨਹੀਂ ਆ ਸਕਦਾ ॥੩੫॥ |
| **ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥** | ਗਿਆਨ ਨਾਮ ਚਾਨਣ ਦਾ ਹੈ। ਇਸ ਅਵਸਥਾ ਵਿਚ ਪਰਚੰਡ ਤੋਂ ਭਾਵ ਹਨੇਰੇ ਵਿਚ ਰੌਸ਼ਨੀ ਐਸੀ ਹੁੰਦੀ ਹੈ ਕਿ ਬਹੁਤ ਕੁਝ ਨਵਾਂ ਨਜ਼ਰ ਆਉਂਦਾ ਹੈ ਉਥੇ ਕਈ ਪ੍ਰਕਾਰ ਦੇ ਨਾਦ ਤੇ ਚੋਜ ਤੇ ਕਰੋੜਾਂ ਹੀ ਅਨੰਦ ਵਰਗਾ ਰੱਸ ਬਣਦਾ ਹੈ। |

| | |
|---|---|
| **ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥** | ਜੋ ਘਾਲਣਾ ਘਾਲਣ ਦੀ ਰੂਪ ਰੇਖਾ ਹੈ ਉਥੇ ਇਹ ਅਵਸਥਾ ਬਣਦੀ ਹੈ ਕਿ ਨਾਮ ਦੀ ਅਵਸਥਾ ਦਾ ਰਸ ਬਨਣ ਨਾਲ ਜੀਅ ਦੀ ਅਵਸਥਾ ਦੀ ਸੁੰਦਰ ਘਾੜਤ ਘੜੀ ਜਾਂਦੀ ਹੈ। |
| **ਤਾ ਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥** | ਉਸ ਅਵਸਥਾ ਦੇ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ ਕਿਉਂਕਿ ਉਹ ਕਹਿਣ ਕਥਨ ਤੋਂ ਬਾਹਰੀ ਹੈ। ਜੇ ਕੋਈ ਕਹਿਣ ਦਾ ਯਤਨ ਵੀ ਕਰੇ ਉਸਨੂੰ ਪਿੱਛੋਂ ਪਛਤਾਉਣਾ ਹੀ ਪੈਂਦਾ ਹੈ। |
| **ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥** | ਉਥੇ ਉਸ ਅਵਸਥਾ ਵਿਚ ਨਵੀਂ ਜ਼ਿੰਦਗੀ ਮਿਲਦੀ ਹੈ। ਉਥੇ ਸੁਰਤ ਅਥਵਾ ਮਨ ਘੜੇ ਜਾਂਦੇ ਹਨ ਭਾਵ ਕਿ ਸਭ ਕੁਝ ਨਵਾਂ ਹੀ ਹਾਸਿਲ ਹੁੰਦਾ ਹੈ ਸੁਰਤ ਵੀ, ਮਨ ਵੀ ਤੇ ਬੁਧਿ ਨੂੰ ਵੀ ਨਵੀਂ ਅਵਸਥਾ ਪ੍ਰਾਪਤ ਹੁੰਦੀ ਹੈ। ਉਥੇ ਦੇਵਤਿਆਂ ਤੇ ਸਿਧਾਂ ਵਾਲੀ ਅਵਸਥਾ ਦੀ ਸਾਜਨਾ ਹੁੰਦੀ ਹੈ ॥੩੬॥ |
| **ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ ॥** | ਕਰਮ ਤੋਂ ਭਾਵ ਬਖਸ਼ਿਸ਼ ਹੈ, ਬਾਣੀ ਤੋਂ ਭਾਵ ਬਖਸ਼ਿਸ਼ ਦਾ ਫੁਰਮਾਣ, ਜ਼ੋਰ ਤੋਂ ਭਾਵ ਬੜਾ ਉੱਚਾ ਸੁੱਚਾ ਹੈ ਜਿਥੇ ਕੇਵਲ ਘਾਲਣਾ ਨਾਲ ਨਹੀਂ ਪਹੁੰਚਿਆ ਜਾ ਸਕਦਾ। ਜਿਥੇ ਉਹ ਬਖਸ਼ੇ ਹੋਏ ਪਹੁੰਚੇ ਹਨ ਉਹ ਹੀ ਜੋਧੇ, ਉਹ ਹੀ ਮਹਾਂਬਲੀ ਅਤੇ ਉਹ ਹੀ ਸੂਰਮੇ ਹਨ ਅਤੇ ਉਹਨਾਂ ਦੇ ਰੋਮ ਰੋਮ ਵਿਚ ਰਾਮ ਭਰਪੂਰ ਰਮ ਰਿਹਾ ਹੈ। |
| **ਤਿਥੈ ਜੋਧ ਮਹਾਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ ॥** | ਉਥੇ ਪਹੁੰਚਣ ਵਾਲੇ ਜੋਧੇ ਤੇ ਮਹਾਂਬਲੀ ਤੇ ਸੂਰਮੇ ਹਨ। ਜਿਨ੍ਹਾਂ ਦੇ ਅੰਦਰ ਰਾਮ ਪੂਰੀ ਤਰ੍ਹਾਂ ਪ੍ਰਵੇਸ਼ ਹੋ ਕੇ ਰੋਮ ਰੋਮ ਵਿਚ ਭਜਨ ਹੋ ਰਿਹਾ ਹੁੰਦਾ ਹੈ। |
| **ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾ ਕੇ ਰੂਪ ਨ ਕਥਨੇ ਜਾਹਿ ॥** | ਉਥੇ ਕੇਵਲ ਮਹਾਰਾਜ ਦੀ ਪ੍ਰੀਤ ਹੀ ਹੁੰਦੀ ਹੈ। ਹੋਰ ਕੋਈ ਦੂਜਾ ਭਾਵ ਅੰਦਰ ਨਹੀਂ ਆਉਂਦਾ। ਉਸ ਅਵਸਥਾ ਵਾਲੇ ਦੇ ਬਾਰੇ ਕੁਝ ਵਰਨਣ ਜਾਂ ਕਥਨ ਕਰਨ ਵਿਚ ਨਹੀਂ ਆਉਂਦਾ। |
| **ਨਾ ਓਹਿ ਮਰਹਿ ਨ ਠਾਗੇ** | ਉਸ ਅਵਸਥਾ ਵਾਲੇ ਅਮਰ ਹੋ ਜਾਂਦੇ ਹਨ। ਨਾ |

ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥

ਉਹਨਾਂ ਨੂੰ ਕੋਈ ਮਾਰ ਸਕਦਾ ਹੈ ਨਾ ਉਹ ਦੁਨੀਆਂ ਦੇ ਰੰਗ ਵਿਚ ਠੱਗੇ ਜਾਂਦੇ ਹਨ, ਜਿਨ੍ਹਾਂ ਦੇ ਅੰਦਰ ਕੇਵਲ ਰਾਮ ਹੀ ਰਾਮ ਵਸ ਰਿਹਾ ਹੁੰਦਾ ਹੈ।

ਤਿਥੈ ਭਗਤ ਵਸਹਿ ਕੇ ਲੋਅ ॥ ਕਰਹਿ ਅਨੰਦੁ ਸਚਾ ਮਨਿ ਸੋਇ ॥

ਉਸ ਲੋਕ ਵਿਚ ਕੇਵਲ ਭਗਤ ਹੀ ਵੱਸਦੇ ਹਨ ਤੇ ਆਨੰਦ ਮਾਣਦੇ ਹਨ। ਉਹ ਮਾਲਕ ਜੋ ਸੱਚਾ ਹੈ। ਉਸਦੇ ਰੰਗ ਵਿਚ ਰੱਤੇ ਜਾਂਦੇ ਹਨ।

ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥

ਆਪ ਨਿਰੰਕਾਰ ਜੀ ਸਚਖੰਡ ਵਿਚ ਹਨ ਤੇ ਸਾਰਿਆਂ ਵਿਚ ਮਿਹਰ ਦੀ ਨਦਰ ਕਰਕੇ ਪ੍ਰਸੰਨਤਾ ਬਖਸ਼ਦੇ ਹਨ।

ਤਿਥੈ ਖੰਡ ਮੰਡਲ ਵਰਭੰਡ ॥ ਜੇ ਕੋ ਕਥੈ ਤ ਅੰਤ ਨ ਅੰਤ ॥

ਉਥੇ ਸਾਰੇ ਖੰਡਾਂ ਦੀ ਅਥਵਾ ਸਾਰੀ ਸ੍ਰਿਸ਼ਟੀ ਦੀ ਤੇ ਸਾਰੇ ਮੰਡਲਾਂ ਦੀ ਸੰਭਾਲ ਲਈ ਜਾਂਦੀ ਹੈ। ਉਥੇ ਸਚਖੰਡ ਦੇ ਬਾਰੇ ਵੀ ਕੁਝ ਕਥਨ ਨਹੀਂ ਕੀਤਾ ਜਾ ਸਕਦਾ। ਜੇ ਕੋਈ ਕਥਨ ਦਾ ਯਤਨ ਕਰੇ ਤਾਂ ਉਸ ਬੇਅੰਤ ਅਸਥਾਨ ਦਾ ਅੰਤ ਨਹੀਂ ਪਾਇਆ ਜਾ ਸਕਦਾ।

ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥ ਵੇਖੈ ਵਿਗਸੈ ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥੩੭॥

ਉਥੇ ਸਾਰੇ ਜਿੰਨੇ ਵੀ ਲੋਕ ਹਨ ਤੇ ਜਿੰਨੀ ਰਚਨਾ ਹੈ ਉਸਦੀ ਸੰਭਾਲ ਕਰਨ ਵਾਲਾ ਸੰਭਾਲ ਕਰ ਰਿਹਾ ਹੈ ਤੇ ਜਿਸ ਤਰ੍ਹਾਂ ਉਨ੍ਹਾਂ ਦਾ ਹੁਕਮ ਹੁੰਦਾ ਹੈ ਉਸੇ ਤਰ੍ਹਾਂ ਸਾਰੇ ਹੁਕਮ 'ਚ ਕਾਰ ਕਰਦੇ ਹਨ। ਉਥੇ ਆਪ ਆਪਣੀ ਰਚਨਾ ਰਚ ਕੇ ਸਭ ਨੂੰ ਵੇਖ ਰਹੇ ਹਨ ਤੇ ਵੇਖ ਵੇਖ ਕੇ ਵੀਚਾਰ ਕਰ ਰਹੇ ਹਨ ਅਤੇ ਪ੍ਰਸੰਨ ਹੋ ਰਹੇ ਹਨ ਤੇ ਹਜ਼ੂਰ ਫੁਰਮਾਉਂਦੇ ਹਨ ਉਸ ਅਸਥਾਨ ਦਾ ਕਥਨ ਕਰਨਾ ਕਰੜਾ ਔਖਾ ਹੈ॥੩੭॥

ਜਤੁ ਪਾਹਾਰਾ ਧੀਰਜੁ ਸੁਨਿਆਰੁ ॥ ਅਹਰਣਿ ਮਤਿ ਵੇਦੁ ਹਥੀਆਰੁ ॥

ਜਤੁ ਨੂੰ ਸ਼ਬਦ ਘੜਨ ਵਾਲੀ ਦੁਕਾਨ ਬਣਾਏ। ਧੀਰਜ ਨੂੰ ਸ਼ਬਦ ਘੜਨ ਵਾਲਾ ਸੁਨਿਆਰਾ ਬਣਾਏ। ਜਿਸ ਅਹਿਰਣ 'ਤੇ ਨਾਮ ਰੂਪੀ ਸ਼ਬਦ ਘੜਿਆ ਜਾਣਾ ਹੈ ਉਹ ਆਪਣੀ ਮਤਿ ਨੂੰ ਬਣਾਏ। ਵੇਦਾਂ ਦਾ ਉਪਦੇਸ਼ ਹਥਿਆਰ ਬਣਾਏ।

ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ

ਪ੍ਰਮੇਸ਼ਵਰ ਦਾ ਭੈਅ ਰੱਖਣਾ ਇਹ ਸੁਨਿਆਰ ਦੀ ਫੂਕਨੀ ਬਣਾਏ ਤੇ ਜਿਹੜਾ ਤਪ ਕਰਨਾ ਇਸਦੀ

**ਅੰਮ੍ਰਿਤੁ ਤਿਤੁ ਢਾਲਿ ॥**

ਅੱਗ ਬਣਾਏ ਤੇ ਪ੍ਰੇਮ ਰੂਪੀ ਭਾਂਡਾ ਬਣਾਏ ਜਿਸਦੇ ਵਿਚ ਅੰਮ੍ਰਿਤ ਨਾਮ ਢਾਲੇ।

**ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥੩੮॥**

ਇਸ ਤਰ੍ਹਾਂ ਸਚੀ ਟਕਸਾਲ ਵਿਚ ਸ਼ਬਦ ਘੜਿਆ ਜਾਂਦਾ ਹੈ। ਜਿਨ੍ਹਾਂ 'ਤੇ ਬਖਸ਼ਿਸ਼ ਦੀ ਨਦਰ ਹੁੰਦੀ ਹੈ ਇਹ ਉਨ੍ਹਾਂ ਪਿਆਰਿਆਂ ਦੀ ਕਾਰ ਹੈ। ਹਜ਼ੂਰ ਫੁਰਮਾਉਂਦੇ ਹਨ ਹੇ ਗਰੀਬ ਨਿਵਾਜ ਜੀ! ਆਪ ਮਿਹਰ ਦੀ ਨਦਰ ਨਾਲ ਵੇਖ ਕੇ ਸਭ ਨੂੰ ਨਿਹਾਲ ਕਰ ਰਹੇ ਹੋ ॥੩੮॥

**ਸਲੋਕੁ ॥**

ਸਲੋਕ ॥

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**

ਪਉਣ ਗੁਰੂ ਰੂਪ ਹੈ ਤੇ ਪਾਣੀ ਸਾਰੇ ਜਗਤ ਦਾ ਪਿਤਾ ਹੈ ਤੇ ਧਰਤੀ ਦੀ ਇਹ ਵਡਿਆਈ ਹੈ ਕਿ ਸਾਰੇ ਜਗਤ ਦੀ ਮਾਤਾ ਹੈ। ਦਿਨ ਤੇ ਰਾਤ ਦੋਵੇਂ ਦਾਈ ਤੇ ਖਿਡਾਵੇ ਦੀ ਤਰ੍ਹਾਂ ਸਾਰੇ ਜਗਤ ਨੂੰ ਖਿਡਾ ਰਹੇ ਹਨ।

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

ਸਾਰੇ ਜਗਤ ਦੇ ਚੰਗੇ ਅਥਵਾ ਮਾੜੇ ਕਰਮ ਧਰਮ ਰਾਜੇ ਦੀ ਹਜ਼ੂਰੀ ਵਿਚ ਵਾਚੇ ਜਾਣਗੇ। ਭਾਵ ਹਿਸਾਬ ਲਵੇਗਾ ਤੇ ਸਾਰੇ ਆਪੋ ਆਪਣੇ ਕਰਮ ਲੈ ਕੇ ਹਾਜ਼ਰ ਹੋਣਗੇ ਤੇ ਕਰਮਾਂ ਨਾਲ ਹੀ ਨਿਬੇੜਾ ਹੋਵੇਗਾ ਚਾਹੇ ਕੋਈ ਨੇੜੇ ਹੈ ਤੇ ਚਾਹੇ ਕੋਈ ਦੂਰ ਹੈ।

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥**

ਜਿਨ੍ਹਾਂ ਨੇ ਨਾਮ ਦੀ ਘਾਲਣਾ ਘਾਲੀ ਹੋਵੇਗੀ ਇਥੋਂ ਨਾਮ ਦੀ ਕਮਾਈ ਕਰਕੇ ਜਾ ਹਾਜ਼ਰ ਹੋਣਗੇ। ਹਜ਼ੂਰ ਫੁਰਮਾਉਂਦੇ ਹਨ ਉਨ੍ਹਾਂ ਦਾ ਮੁੱਖ ਉਥੇ ਉਜਲਾ ਹੋਵੇਗਾ ਅਤੇ ਉਨ੍ਹਾਂ ਪਿੱਛੇ ਹੋਰ ਵੀ ਕਿੰਨੇ ਛੁੱਟ ਜਾਣਗੇ।

